੭੦ ਸਾਖੀਆਂ ਵਾਲਾ

ਜੀਵਨ

# ਭਗਤੀ ਚਮਤਕਾਰ



ਗਿਆਨੀ ਪ੍ਰੀਤਮ ਸਿੰਘ

੧ੴ ਸਤਿਗੁਰ ਪ੍ਰਸਾਦਿ॥

੭੦ ਸਾਖੀਆਂ ਵਾਲਾ

ਜੀਵਨ

# ਭਗਤੀ ਚਮਤਕਾਰ

ਸੰਗ੍ਰਹਿ ਕਰਤਾ :-

ਗਿਆਨੀ ਪ੍ਰੀਤਮ ਸਿੰਘ ਜੀ



ਪ੍ਰਕਾਸ਼ਕ :-

ਭਾ. ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

ISBN 81-7601-422-2

ਚੌਥੀ ਐਡੀਸ਼ਨ 2010

ਭੇਟਾ : 50.00



ਪ੍ਰਕਾਸ਼ਕ:

**ਭਾ: ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

ਫੋਨ: (0183) 2542346, 2547974, 25579763 ਫੈਕਸ : 5017488

E-mail : csjssales@hotmail.com, csjspurchase@yahoo.com
: csjsexports@vsnl.com
Visit our Website : www.csjs.com

ਪ੍ਰਿੰਟਰ :

ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 0183-2705003, 5095774

Printed in India

# ਤਤਕਰਾ

ੴ ਸਤਿਗੁਰ ਪ੍ਰਸਾਦਿ॥

ਜੀਵਨ

# ਭਗਤੀ ਚਮਤਕਾਰ

ਦੋਹਿਰਾ॥

ਕਰਤਾ ਹਰਤਾ ਸਰਬ ਜਗ ਦਾਤਾ ਬੜਾ ਮਹਾਨ॥
ਤਿਸ ਹਰਿ ਕੋ ਮਮ ਬੰਦਨਾਂ ਅਹੈ ਜੁ ਸਭ ਕੀ ਜਾਨ॥

## ਮੰਨੇ ਕੀ ਗਤਿ ਕਹੀ ਨ ਜਾਇ॥
## ਭੋਮੀਅਏ ਚੋਰ ਦਾ ਸੁਧਾਰ ਕਰਨਾ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਚੋਰਾਂ, ਠੱਗਾਂ ਤੇ ਰਾਖਸ਼ਾਂ ਨੂੰ ਉਪਦੇਸ਼ ਦੇ ਕੇ ਦੇਵਤਾ ਰੂਪ ਕਰ ਦਿੱਤਾ।

ਸ੍ਰੀ ਗੁਰੂ ਨਾਨਕ ਦੇਵ ਜੀ ਇਕ ਨਗਰ ਦੇ ਬਾਹਰ ਜਾ ਬੈਠੇ। ਉਥੇ ਇਕ ਭੋਮੀਆ ਨਾਮੀ ਚੋਰ ਰਹਿੰਦਾ ਸੀ। ਜੋ ਸੰਤਾਂ ਦੀ ਸੇਵਾ ਕਰਦਾ ਸੀ। ਉਸ ਨੇ ਪ੍ਰਸ਼ਾਦ ਤਿਆਰ ਕਰਕੇ ਗੁਰੂ ਸਾਹਿਬ ਜੀ ਅੱਗੇ ਲਿਆ ਰੱਖਿਆ। ਗੁਰੂ ਜੀ ਨੇ ਪੁੱਛਿਆ ਕਿ ਤੂੰ ਕੀ ਕਿਰਤ ਕਰਦਾ ਹੈਂ? ਸੱਚੋ ਸੱਚ ਆਖ। ਉਸ ਨੇ ਕਿਹਾ ਕਿ ਮੈਂ ਚੋਰੀ ਕਰਕੇ ਸੰਤਾਂ ਦੀ ਸੇਵਾ ਕਰਦਾ ਹਾਂ। ਗੁਰੂ ਜੀ ਨੇ ਬਚਨ ਕੀਤਾ ਕਿ ਚੋਰੀ ਕਰਨੀ ਬੜਾ ਭਾਰਾ ਪਾਪ ਹੈ, ਇਸ ਨੂੰ ਤੂੰ ਛੱਡ ਦੇਹ। ਉਸ ਨੇ ਕਿਹਾ ਕਿ ਮੇਰਾ ਇਹ ਸੁਭਾਵ ਹੈ, ਮੈਂ ਚੋਰੀ ਛੱਡ ਨਹੀਂ ਸਕਦਾ, ਕੋਈ ਹੋਰ ਉਪਦੇਸ਼ ਦਿਓ। ਤਦ ਗੁਰੂ ਜੀ ਨੇ ਬਚਨ ਕੀਤਾ ਕਿ ਜੇ ਤੂੰ ਸਾਡੇ ਵਾਕ 'ਤੇ ਭਰੋਸਾ ਕਰੇਂਗਾ ਤਾਂ ਅਸੀਂ ਤੈਨੂੰ ਉਪਦੇਸ਼ ਦੇਵਾਂਗੇ। ਉਸ ਨੇ ਦੀਨ ਹੋ ਕੇ ਸਤਿਗੁਰੂ ਜੀ ਦਾ ਬਚਨ

ਮੰਨ ਲਿਆ।

ਗੁਰੂ ਜੀ ਨੇ ਉਸ ਨੂੰ ਉਪਦੇਸ਼ ਦੇਂਦਿਆਂ ਕਿਹਾ–ਪਿਛਲੀ ਰਾਤ ਜਾਗਣਾ, ਇਸ਼ਨਾਨ ਅਤੇ ਭਜਨ ਕਰਨਾ। ਦੂਸਰਾ ਗਰੀਬ ਬਾਲ, ਇਸਤ੍ਰੀ ਅਤੇ ਬ੍ਰਿਧ ਨੂੰ ਨਹੀਂ ਸਤਾਉਣਾ, ਸੰਤ ਤੇ ਗੁਰੂ ਦੀ ਸੇਵਾ ਕਰਨੀ। ਤੀਸਰਾ ਸੱਚ ਬੋਲਣਾ। ਚੌਥਾ ਬਚਨ ਇਹ ਹੈ ਕਿ ਲੂਣ ਖਾ ਕੇ ਬੁਰਾ ਨਹੀਂ ਕਰਨਾ।

ਇਸ ਤਰ੍ਹਾਂ ਦੇ ਨਿਯਮ ਗੁਰੂ ਜੀ ਨੇ ਉਸ ਨੂੰ ਦੱਸੇ ਅਤੇ ਉਸ ਨੇ ਸਭ ਮਨਜ਼ੂਰ ਕਰ ਲਏ ਤੇ ਗੁਰੂ ਜੀ ਦਾ ਸਿੱਖ ਬਣ ਗਿਆ। ਉਸ ਦਿਨ ਤੋਂ ਉਹ ਵੱਡੇ ਧਨੀ ਦੀ ਚੋਰੀ ਕਰੇ ਅਤੇ ਸੱਚ ਬੋਲੇ।

ਇਕ ਦਿਨ ਰਾਤ ਨੂੰ ਚੰਗੀ ਪੁਸ਼ਾਕ ਪਹਿਨ ਕੇ ਰਾਜਾ ਦੇ ਘਰ ਚੋਰੀ ਕਰਨ ਗਿਆ। ਡਿਉਢੀ ਵਾਲੇ ਨੇ ਪੁੱਛਿਆ ਕਿ ਆਪ ਕੌਣ ਹੋ? ਉਸ ਨੇ ਕਿਹਾ ਕਿ ਮੈਂ ਚੋਰ ਹਾਂ। ਉਸ ਨੇ ਮਖੌਲ ਸਮਝ ਕੇ ਨਾ ਰੋਕਿਆ। ਅੰਦਰ ਜਾ ਕੇ ਉਹ ਕਿਲ੍ਹੇ ਦੇ ਇਕ ਕੋਨੇ ਵਿਚ ਲੁਕ ਰਿਹਾ। ਜਦ ਸਾਰੇ ਸੌਂ ਗਏ ਤਾਂ ਰਾਣੀ ਦੇ ਗਹਿਣੇ ਅਤੇ ਹੋਰ ਕੀਮਤੀ ਸਮਾਨ ਬੰਨ੍ਹ ਕੇ ਤੁਰਨ ਲੱਗਾ। ਤਾਂ ਇਕ ਡੱਬੀ ਨਜ਼ਰ ਪਈ, ਉਸ ਨੇ ਡੱਬੀ ਨੂੰ ਖੋਲ੍ਹਿਆ ਅਤੇ ਵਿਚਾਰਿਆ ਪਤਾ ਨਹੀਂ ਡੱਬੀ ਵਿਚ ਕੀ ਪਿਆ ਹੋਇਆ ਹੈ। ਉਸ ਵਿਚ ਲੂਣ ਪਿਆ ਹੋਇਆ ਸੀ। ਉਸ ਨੇ ਉਂਗਲ ਨਾਲ ਡੱਬੀ ਵਿਚੋਂ ਲੂਣ ਜ਼ਬਾਨ ਨੂੰ ਲਾ ਲਿਆ। ਉਸੇ ਵਕਤ ਗੁਰੂ ਜੀ ਦਾ ਹੁਕਮ ਯਾਦ ਆ ਗਿਆ ਕਿ ਲੂਣ ਖਾ ਕੇ ਕਿਸੇ ਦੀ ਚੋਰੀ ਨਹੀਂ ਕਰਨੀ। ਪੰਡ ਬੰਨ੍ਹੀ ਬੰਨ੍ਹਾਈ ਛੱਡ ਕੇ ਉਹ ਉਸੇ ਤਰ੍ਹਾਂ ਹੀ ਸੱਚ ਆਖ ਕੇ ਬਾਹਰ ਚਲਾ ਗਿਆ।

ਦਿਨ ਚੜ੍ਹੇ ਰਾਜਾ ਨੂੰ ਖਬਰ ਹੋਈ ਕਿ ਸਭ ਮਾਲ ਬੰਨ੍ਹ ਕੇ ਕੋਈ ਚੋਰ ਛੱਡ ਗਿਆ ਹੈ। ਤਦ ਰਾਜਾ ਨੇ ਨਗਰ ਵਿਚ ਢੰਡੋਰਾ ਫਿਰਾਇਆ ਕਿ ਜਿਸ ਨੇ ਮਹਿਲਾਂ ਵਿਚ ਚੋਰੀ ਕੀਤੀ ਹੈ ਉਹ ਹਾਜ਼ਰ ਹੋਵੇ, ਉਸ ਨੂੰ ਇਨਾਮ ਮਿਲੇਗਾ ਅਤੇ ਮਾਫ ਕੀਤਾ ਜਾਵੇਗਾ ਢੰਡੋਰਾ ਸੁਣ ਕੇ ਭੋਮੀਆ ਹਾਜ਼ਰ ਹੋ ਗਿਆ।

ਰਾਜਾ ਨੇ ਪੁੱਛਿਆ ਕਿ ਤੂੰ ਗਹਿਣਿਆਂ ਦੀ ਪੰਡ ਬੰਨ੍ਹ ਕੇ ਕਿਉਂ ਛੱਡ ਗਿਆ ਹੈਂ?

ਉਸ ਨੇ ਕਿਹਾ ਕਿ ਮੈਂ ਗੁਰੂ ਨਾਨਕ ਜੀ ਦਾ ਹੁਕਮ ਮੰਨਿਆ ਹੈ ਜੋ ਲੂਣ ਖਾ ਕੇ ਚੋਰੀ ਨਹੀਂ ਕਰਨੀ।

ਇਹ ਸੁਣ ਕੇ ਰਾਜਾ ਬਹੁਤ ਖੁਸ਼ ਹੋਇਆ ਅਤੇ ਭੋਮੀਏ ਨੂੰ ਬਹੁਤ ਸਾਰਾ ਇਨਾਮ ਦਿੱਤਾ ਅਤੇ ਆਖਿਆ ਕਿ ਮੈਨੂੰ ਵੀ ਗੁਰੂ ਨਾਨਕ ਜੀ ਦੇ ਦਰਸ਼ਨ ਕਰਾ।

ਸਮਾਂ ਪਾ ਕੇ ਗੁਰੂ ਜੀ ਫਿਰ ਉਸ ਨਗਰ ਵਿਚ ਆਏ। ਭੋਮੀਆ ਰਾਜੇ ਨੂੰ ਆਪਣੇ ਨਾਲ ਲਿਜਾ ਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੋਇਆ। ਰੱਜ ਰੱਜ ਕੇ ਦਰਸ਼ਨ ਕੀਤੇ। ਰਾਜਾ ਵੀ ਗੁਰੂ ਜੀ ਦਾ ਸੇਵਕ ਬਣ ਗਿਆ।

## ਸਾਧ ਕੈ ਸੰਗਿ ਕਲੂਖਤ ਹਰੈ॥

ਸੰਤਾਂ ਦੇ ਸੰਗ ਕਰਕੇ ਜੀਵ ਦੇ ਸਾਰੇ ਪਾਪ ਨਵਿਰਤ (ਨਾਸ) ਹੋ ਜਾਂਦੇ ਹਨ। ਸੰਤਾਂ ਦਾ ਸੰਗ ਨਰਕਾਂ ਦੇ ਦੁੱਖ ਨੂੰ ਦੂਰ ਕਰ ਦੇਂਦਾ ਹੈ।

### ਸਾਖੀ—ਰਾਜਾ ਜਨਕ ਦੀ

ਮਿਥਲਾ ਪੁਰੀ ਦੇ ਰਹਿਣ ਵਾਲੇ ਪੂਰਨ ਤਤਵੇਤਾ, ਮਹਾਂ-ਪੁਰਸ਼ ਰਾਜਾ ਜਨਕ ਜੀ ਸੈਰ ਕਰਦੇ ਜਮਪੁਰੀ ਵਿਚ ਪਹੁੰਚੇ ਤਾਂ ਨਰਕਾਂ ਵਿਚ ਪਾਪੀ ਜੀਵ ਕੁਰਲਾਂਦੇ ਵੇਖਕੇ ਧਰਮਰਾਜ ਨੂੰ ਕਿਹਾ, ਇਹਨਾਂ ਸਾਰਿਆਂ ਨੂੰ ਛੱਡ ਦਿਓ। ਅਗੋਂ ਧਰਮਰਾਜ ਨੇ ਕਿਹਾ, 'ਪ੍ਰਭੂ ਦੇ ਹੁਕਮ ਅਨੁਸਾਰ ਇਹ ਆਪਣੇ ਕੀਤੇ ਪਾਪਾਂ ਦੇ ਫਲ ਭੋਗ ਰਹੇ ਹਨ, ਆਪ ਕੋਈ ਅਜਿਹੀ ਚੀਜ਼ ਦਿਓ ਜਿਸ ਨਾਲ ਇਨ੍ਹਾਂ ਦੇ ਪਾਪ ਖਤਮ ਹੋ ਜਾਣ ਤਾਂ ਇਹ ਨਰਕਾਂ ਵਿਚੋਂ ਨਿਕਲ ਸਕਦੇ ਹਨ।'

ਉਸ ਵੇਲੇ ਪਰਉਪਕਾਰੀ ਰਾਜੇ ਜਨਕ ਨੇ ਤੱਕੜੀ ਦੇ ਇਕ ਪਾਸੇ ਆਪਣਾ ਕੀਤਾ ਹੋਇਆ ਸਿਮਰਨ ਪਾਇਆ ਅਤੇ ਦੂਜੇ ਪਾਸੇ ਜੀਵਾਂ ਦੇ ਪਾਪ ਪਾਏ। ਸਿਮਰਨ ਦੀ ਸ਼ਕਤੀ ਨਾਲ ਜੀਵਾਂ ਦੇ ਪਾਪ ਖਤਮ ਕਰਕੇ ਸਾਰਿਆਂ

ਨਰਕੀ ਜੀਵਾਂ ਨੂੰ ਤਾਰ ਦਿੱਤਾ।

*ਭਗਤੁ ਵਡਾ ਰਾਜਾ ਜਨਕੁ ਹੈ ਗੁਰਮੁਖਿ ਮਾਇਆ ਵਿਚਿ ਉਦਾਸੀ।*
*ਦੇਵ ਲੋਕ ਨੋ ਚਲਿਆ ਗਣ ਗੰਧਰਬੁ ਸਭਾ ਸੁਖਵਾਸੀ॥*
*ਜਮ ਪੁਰਿ ਗਇਆ ਪੁਕਾਰ ਸੁਣਿ ਵਿਲਲਾਵਨਿ ਜੀਅ ਨਰਕ ਨਿਵਾਸੀ॥*
*ਧਰਮ ਰਾਇ ਨੋ ਆਖਿਓਨੁ ਸਭਨਾ ਦੀ ਕਰ ਬੰਦ ਖਲਾਸੀ॥*
*ਕਰੇ ਬੇਨਤੀ ਧਰਮਰਾਇ ਹਉ ਸੇਵਕੁ ਠਾਕੁਰੁ ਅਬਿਨਾਸੀ॥*
*ਗਹਿਣੇ ਧਰਿਓਨੁ ਇਕੁ ਨਾਉ ਪਾਪਾ ਨਾਲਿ ਕਰੈ ਨਿਰਜਾਸੀ॥*
*ਪਾਸੰਗਿ ਪਾਪੁ ਨ ਪੁਜਨੀ ਗੁਰਮੁਖਿ ਨਾਉ ਅਤੁਲ ਨ ਤੁਲਾਸੀ॥*
*ਨਰਕਹੁ ਛੁਟੇ ਜੀਅ ਜੰਤ ਕਟੀ ਗਲਹੁੰ ਸਿਲਕ ਜਮ ਫਾਸੀ॥*
*ਮੁਕਤਿ ਜੁਗਤਿ ਨਾਵੈ ਦੀ ਦਾਸੀ॥ ੫॥* *(ਭਾਈ ਗੁਰਦਾਸ ਜੀ)*

ਅਤੇ

*ਧੰਨ ਧੰਨ ਰਾਜਾ ਜਨਕ ਹੈ ਜਿਨ ਸਿਮਰਨ ਕੀਓ ਬਿਬੇਕ॥*
*ਏਕ ਘੜੀ ਕੇ ਸਿਮਰਨੇ ਪਾਪੀ ਤਰੇ ਅਨੇਕ॥*

## ਜੇਹਾ ਜੋ ਬੀਜੈ ਤੇਹਾ ਫਲੁ ਪਾਏ
## ਕਰ ਭਲਾ ਹੋਸੀ ਭਲਾ

ਇਕ ਸਾਧੂ ਵਿਰਕਤ ਰਾਗ-ਦਵੈਖ ਤੋਂ ਰਹਿਤ ਸੀ। ਉਹ ਭਿਖਿਆ ਮੰਗ ਕੇ ਨਿਰਬਾਹ ਕਰਦਾ ਸੀ ਅਤੇ ਇਹ ਸ਼ਬਦ ਕਹਿੰਦਾ ਸੀ 'ਕਰ ਭਲਾ ਹੋਸੀ ਭਲਾ, ਕੀਤਾ ਨਹੀਂ ਤਾਂ ਕਰਕੇ ਵੇਖ।'

ਇਕ ਮਾਈ ਸੰਤ ਦੀ ਬਾਣੀ ਨੂੰ ਸੁਣ ਕੇ ਤਰਕ ਕਰਦੀ ਸੀ। ਇਕ ਦਿਨ ਉਸ ਮਾਈ ਨੇ ਸਾਂਖੀਆ ਪਾ ਕੇ ਦੋ ਪਰੌਂਠੇ ਪਕਾਏ। ਜਦ ਉਹ ਸੰਤ ਮਧੂਕੜੀ ਲੈਣ ਲਈ ਆਇਆ ਤਾਂ ਉਸ ਨੇ ਦੋਵੇਂ ਪਰੌਂਠੇ ਸੰਤ ਨੂੰ ਦੇ ਦਿੱਤੇ। ਸੋ ਸੰਤ ਦੋਵੇਂ ਪਰੌਂਠੇ ਲੈ ਕੇ ਆਪਣੇ ਅਸਥਾਨ ਨੂੰ ਚਲਾ ਗਿਆ।

ਸੰਤ ਦੀ ਕੁਟੀਆ ਨਗਰ ਨੂੰ ਆਉਣ ਵਾਲੇ ਰਾਹ 'ਤੇ ਸੀ। ਉਸ ਮਾਈ ਦੇ ਦੋ ਪੁੱਤਰ ਦੁਪਹਿਰ ਵੇਲੇ ਆਪਣੇ ਖੇਤਾਂ ਵਿਚ ਘਰ ਨੂੰ ਵਾਪਸ ਆ ਰਹੇ ਸਨ। ਉਹ ਭੁਖ ਨਾਲ ਵਿਆਕੁਲ ਹੋਣ ਕਰਕੇ ਸੰਤ ਕੋਲ ਗਏ ਅਤੇ ਉਸ ਪਾਸੋਂ ਰੋਟੀ

ਮੰਗੀ। ਸੰਤ ਨੇ ਦਇਆ ਕਰਕੇ ਉਹ ਦੋਵੇਂ ਪਰੌਂਠੇ ਉਹਨਾਂ ਨੂੰ ਦੇ ਦਿੱਤੇ। ਦੋਵਾਂ ਨੇ ਇਕ ਇਕ ਪਰੌਂਠਾ ਖਾ ਲਿਆ, ਜਿਸ ਕਰਕੇ ਉਹ ਦੋਵੇਂ ਜ਼ਹਿਰ ਨਾਲ ਬੇਹੋਸ਼ ਹੋ ਕੇ ਘਰ ਆ ਕੇ ਡਿਗ ਪਏ ਅਤੇ ਮਾਤਾ ਨੂੰ ਕਿਹਾ ਕਿ ਉਸ ਸੰਤ ਪਾਸੋਂ ਅਸਾਂ ਦੋ ਪਰੌਂਠੇ ਖਾਧੇ ਹਨ, ਜਿਸ ਨਾਲ ਸਾਡਾ ਇਹ ਹਾਲ ਹੋਇਆ ਹੈ। ਇਹ ਕਹਿ ਕੇ ਦੋਵੇਂ ਭਰਾ ਮਰ ਗਏ ਤੇ ਮਾਈ ਰੋਣ ਪਿੱਟਣ ਲੱਗ ਪਈ।

ਇਸ ਲਈ ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਜੈਸਾ ਕੋਈ ਕਰਮ ਆਪਣੇ ਅੰਤਹਕਰਣ ਵਿਚ ਬੀਜਦਾ ਹੈ, ਵੈਸਾ ਹੀ ਉਹ ਫਲ ਖਾਂਦਾ ਹੈ।

## *ਹੋਇ ਨਿਮਾਣਾ ਜਗਿ ਰਹਹੁ ਨਾਨਕ ਨਗਰੀ ਪਾਰਿ॥*

## *ਗੁਰੂ ਅਤੇ ਚੇਲਾ*

ਇਕ ਗੁਰੂ ਅਤੇ ਇਕ ਚੇਲਾ ਦੋਵੇਂ ਤੀਰਥ ਯਾਤ੍ਰਾ ਕਰਨ ਜਾ ਰਹੇ ਸਨ। ਜਾਂਦਿਆਂ ਹੋਇਆਂ ਚੇਲੇ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਮੈਨੂੰ ਕੁਝ ਉਪਦੇਸ਼ ਕਰੋ। ਗੁਰੂ ਨੇ ਕਿਹਾ ਬੇਟਾ, ਕੁਝ ਨਹੀਂ ਬਣਨਾ। ਜੋ ਆਦਮੀ ਕੁਝ ਬਣਦਾ ਹੈ ਉਹ ਦੂਸਰੇ ਕੋਲੋਂ ਮਾਰ ਖਾਂਦਾ ਹੈ। ਜੋ ਪੁਰਸ਼ ਕੁਝ ਨਹੀਂ ਬਣਦਾ ਉਹ ਸੁਖੀ ਰਹਿੰਦਾ ਹੈ। ਚੇਲੇ ਨੇ ਕਿਹਾ ਸਤਿ ਬਚਨ।

ਜਾਂਦਿਆਂ ਜਾਂਦਿਆਂ ਰਸਤੇ ਵਿਚ ਇਕ ਰਾਜੇ ਦਾ ਸੁੰਦਰ ਬਾਗ ਸੀ। ਉਸ ਬਾਗ ਵਿਚ ਇਕ ਬੜੀ ਸੋਹਣੀ ਕੋਠੀ ਬਣੀ ਹੋਈ ਸੀ। ਥੱਕੇ ਹੋਏ ਗੁਰੂ ਤੇ ਚੇਲਾ ਉਸ ਬਾਗ ਵਿਚ ਚਲੇ ਗਏ। ਅਤੇ ਇਕ ਕਮਰੇ ਵਿਚ ਗੁਰੂ ਜੀ ਪਲੰਘ ਉਤੇ ਸੌਂ ਗਏ। ਦੂਸਰੇ ਕਮਰੇ ਵਿਚ ਪਲੰਘ ਉਤੇ ਚੇਲਾ ਜਾ ਕੇ ਸੌਂ ਗਿਆ।'

ਜਦੋਂ ਤੀਸਰਾ ਪਹਿਰ ਸ਼ਾਮ ਦਾ ਹੋਇਆ ਤਾਂ ਰਾਜਾ ਅਤੇ ਰਾਣੀ ਹਵਾ ਲੈਣ ਵਾਸਤੇ ਬਾਗ ਵਿਚ ਆਏ ਪਹਿਲੇ ਉਸ ਕਮਰੇ ਵਿਚ ਗਏ ਜਿਥੇ ਚੇਲਾ ਸੁੱਤਾ ਹੋਇਆ ਸੀ। ਚੇਲੇ ਨੂੰ ਸੁਤਿਆਂ ਹੋਇਆਂ ਵੇਖ ਕੇ ਰਾਜੇ ਦੇ ਸਿਪਾਹੀ ਨੇ ਕਿਹਾ ਤੂੰ ਕੌਣ ਹੈਂ! ਜੋ ਮਹਾਰਾਣੀ ਦੇ ਪਲੰਘ 'ਤੇ ਸੌਂ ਗਿਆ ਹੈਂ। ਚੇਲੇ ਨੇ ਕਿਹਾ ਮੈਂ ਸਾਧੂ ਹਾਂ। ਤਾਂ ਸਿਪਾਹੀ ਨੇ ਕਿਹਾ ਤੂੰ ਸਾਧੂ ਨਹੀਂ ਤੂੰ ਮੂਰਖ ਹੈਂ ਜੋ ਮਹਾਰਾਣੀ ਦੇ ਪਲੰਘ ਉਤੇ ਆ ਕੇ ਸੌਂ ਗਿਆ ਹੈਂ। ਸਿਪਾਹੀ ਨੇ ਚਾਰ ਪੰਜ ਚਪੇੜਾਂ ਮਾਰ

ਕੇ ਬਾਗ ਤੋਂ ਬਾਹਰ ਕੱਢ ਦਿੱਤਾ। ਫਿਰ ਰਾਜਾ ਰਾਣੀ ਅਤੇ ਉਹਨਾਂ ਦਾ ਸਿਪਾਹੀ ਉਸ ਕਮਰੇ ਵਿਚ ਆਏ। ਜਿਥੇ ਗੁਰੂ ਜੀ ਸੁੱਤੇ ਹੋਏ ਸਨ। ਸਿਪਾਹੀ ਨੇ ਬਹੁਤ ਬੁਲਾਇਆ ਪਰ ਉਹਨਾਂ ਅਗੋਂ ਕੁਝ ਜਵਾਬ ਨਾ ਦਿੱਤਾ। ਜਦੋਂ ਸਿਪਾਹੀ ਨੇ ਗੁਰੂ ਜੀ ਦੀ ਬਾਂਹ ਫੜ ਕੇ ਉਠਾਇਆ, ਤਾਂ ਅੱਖਾਂ ਮਲਦੇ ਹੋਏ ਗੁਰੂ ਜੀ ਉਠੇ। ਪ੍ਰੰਤੂ ਮੂੰਹੋਂ ਕੁਝ ਨਾ ਕਿਹਾ। ਸਿਪਾਹੀ ਨੇ ਜੋ ਕੁਝ ਕਿਹਾ ਉਹ ਸਭ ਕੁਝ ਸੁਣਦੇ ਰਹੇ ਅਤੇ ਮੂੰਹੋਂ ਚੁਪ ਰਹੇ।

ਰਾਜੇ ਨੇ ਸਿਪਾਹੀ ਨੂੰ ਕਿਹਾ ਤੂੰ ਇਸ ਨੂੰ ਕੁਝ ਨਾ ਕਹੋ। ਕਿਉਂਕਿ ਮਲੂਮ ਹੁੰਦਾ ਹੈ ਇਹ ਕੋਈ ਪੂਰਨ ਤਤਵੇਤਾ ਮਹਾਤਮਾ ਹੈ। ਇਹ ਮਹਾਤਮਾ ਨੂੰ ਆਦਰ ਸਹਿਤ ਬਾਗ ਤੋਂ ਬਾਹਰ ਨਿਕਾਲ ਦਿਓ। ਸਿਪਾਹੀ ਨੇ ਮਹਾਤਮਾ ਜੀ ਦਾ ਹੱਥ ਫੜ ਕੇ ਬਾਗ ਵਿਚੋਂ ਬਾਹਰ ਕੱਢ ਦਿੱਤਾ।

ਬਾਹਰ ਸੜਕ ਉਤੇ ਗੁਰੂ ਚੇਲਾ ਦੋਨਾਂ ਦਾ ਮੇਲ ਹੋ ਗਿਆ। ਚੇਲੇ ਨੇ ਕਿਹਾ ਗੁਰੂ ਜੀ ਮੈਨੂੰ ਤਾਂ ਬੜੀ ਮਾਰ ਪਈ ਹੈ। ਗੁਰੂ ਜੀ ਨੇ ਕਿਹਾ ਤੂੰ ਕੁਝ ਬਣਿਆ ਹੋਵੇਗਾ। ਚੇਲੇ ਨੇ ਕਿਹਾ ਮੈਂ ਬਣਿਆ ਤਾਂ ਕੁਝ ਨਹੀਂ ਸੀ, ਪਰ ਇਹ ਕਿਹਾ ਸੀ ਕਿ ਮੈਂ ਸਾਧੂ ਹਾਂ। ਗੁਰੂ ਜੀ ਨੇ ਕਿਹਾ ਪਰ ਤੂੰ ਸਾਧੂ ਤਾਂ ਬਣਿਆ ਸੀ। ਬੇਟਾ ? ਜੋ ਕੋਈ ਕੁਝ ਬਣਦਾ ਹੈ ਉਹ ਮਾਰ ਖਾਂਦਾ ਹੈ। ਦੇਖ ਮੈਂ ਕੁਝ ਭੀ ਨਹੀਂ ਬਣਿਆ ਇਸ ਕਰਕੇ ਮੈਨੂੰ ਮਾਰ ਨਹੀਂ ਪਈ। ਬੇਟਾ ! ਮਹਾਤਮਾ ਉਹੀ ਹੈ ਜਿਹੜਾ ਕੁਝ ਨਹੀਂ ਬਣਦਾ।

## ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ॥

## ਮੁਸਾਫਰ ਸਾਧੂ ਬਣ ਗਿਆ

ਇਕ ਮੁਸਾਫਰ ਘੋੜੇ 'ਤੇ ਸਵਾਰ ਹੋ ਕੇ ਕਿਤੇ ਜਾਂਦਾ ਪਿਆ ਸੀ। ਚਲਦਿਆਂ ਹੋਇਆਂ ਕਿਸੇ ਨਗਰ ਦੇ ਬਾਹਰ ਇਕ ਮੰਦਰ ਦੇ ਨੇੜੇ ਰੁੱਖ ਹੇਠਾਂ ਬੈਠ ਗਿਆ। ਘੋੜੇ ਨੂੰ ਰੁੱਖ ਨਾਲ ਬੰਨ੍ਹ ਦਿੱਤਾ। ਉਸ ਨੇ ਦੇਖਿਆ ਬਹੁਤ ਲੋਕ ਮੰਦਰ ਨੂੰ ਜਾਂਦੇ ਪਏ ਸਨ। ਉਸ ਨੇ ਕਿਸੇ ਕੋਲੋਂ ਪੁੱਛਿਆ ਐਨੇ ਲੋਕ ਮੰਦਰ ਵਿਚ ਕਿਉਂ ਇਕੱਠੇ ਹੋ ਰਹੇ ਹਨ? ਉਸ ਨੇ ਕਿਹਾ ਕਿ ਮੰਦਰ ਵਿਚ ਬਹੁਤ

ਸੋਹਣੀ ਕਥਾ ਹੁੰਦੀ ਹੈ। ਪੰਡਤ ਜੀ ਬਹੁਤ ਹੀ ਵਿਦਵਾਨ ਹਨ। ਇਸ ਕਰਕੇ ਲੋਕ ਕਥਾ ਸੁਣਨ ਵਾਸਤੇ ਜਾ ਰਹੇ ਹਨ। ਉਹ ਮੁਸਾਫਰ ਵੀ ਕਥਾ ਸੁਣਨ ਵਾਸਤੇ ਚਲਾ ਗਿਆ ਤੇ ਬੈਠ ਕੇ ਕਥਾ ਸੁਣਨ ਲੱਗ ਪਿਆ।

ਉਸ ਦਿਨ ਪੰਡਤ ਜੀ ਸ੍ਰੀ ਭਰਥਰੀ ਜੀ ਦਾ ਪ੍ਰਸੰਗ ਉਚਾਰਨ ਕਰਕੇ ਸਰੋਤਿਆਂ ਨੂੰ ਸੁਣਾ ਰਹੇ ਸਨ। ਵੈਰਾਗ ਸੱਤਕ ਦੇ ਸਲੋਕਾਂ ਦਾ ਅਰਥ ਕਰਕੇ ਦੁਨੀਆਂ ਨੂੰ ਦੁੱਖ ਦਾ ਰੂਪ ਦਿਖਲਾ ਰਹੇ ਸੀ। ਇਹੋ ਜਿਹੀ ਸੋਹਣੀ ਕਥਾ ਸੁਣ ਕੇ ਮੁਸਾਫਿਰ ਦੇ ਚਿੱਤ ਵਿਚ ਬੜਾ ਹੀ ਵੈਰਾਗ ਹੋਇਆ। ਕਥਾ ਸੁਣ ਕੇ ਮੁਸਾਫਿਰ ਨੇ ਆਪਣਾ ਘੋੜਾ ਕਿਸੇ ਨੂੰ ਦਾਨ ਕਰ ਦਿੱਤਾ। ਘੋੜੇ ਉਤੇ ਜੋ ਸਮਾਨ ਸੀ ਉਹ ਭੀ ਲੋਕਾਂ ਨੂੰ ਵੰਡ ਦਿੱਤਾ ਤੇ ਆਪ ਵਿਰਕਤ ਸਾਧੂ ਹੋ ਕੇ ਰਿਖੀ ਕੇਸ਼ ਚਲਾ ਗਿਆ। ਗੰਗਾ ਦੇ ਕੰਢੇ ੧੨ ਸਾਲ ਪ੍ਰੇਮਾ ਭਗਤੀ ਕਰਕੇ ਆਤਮ ਗਿਆਨ ਨੂੰ ਪ੍ਰਾਪਤ ਕੀਤਾ।

ਉਸ ਤੋਂ ਬਾਅਦ ਦੇਸ-ਦਿਸਾਂਤਰ ਦੀ ਸੈਰ ਕਰਨ ਲੱਗਾ। ਫਿਰਦਿਆਂ ਫਿਰਦਿਆਂ ਦੇਵਨੇਤ ਨਾਲ ਉਸ ਨਗਰ ਦੇ ਬਾਹਰ ਉਸੀ ਰੁੱਖ ਦੇ ਥੱਲੇ ਮੁੜ ਆ ਬੈਠਾ। ਉਸ ਸਾਧੂ ਨੇ ਕਿਸੇ ਕੋਲੋਂ ਪੁੱਛਿਆ ਇਸ ਮੰਦਰ ਵਿਚ ਅੱਜ ਕਿਉਂ ਭੀੜ ਹੋ ਰਹੀ ਹੈ? ਉਸ ਨੇ ਕਿਹਾ ਮੰਦਰ ਵਿਚ ਬਹੁਤ ਸੋਹਣੀ ਕਥਾ ਹੁੰਦੀ ਹੈ ਤਾਂ ਵਿਰਕਤ ਸਾਧੂ ਨੇ ਕਿਹਾ ਇਸ ਮੰਦਰ ਵਿਚ ਕਦੋਂ ਦੀ ਕਥਾ ਹੁੰਦੀ ਹੈ ਅਤੇ ਪੰਡਤ ਜੀ ਕਦੋਂ ਦੇ ਇਥੇ ਕਥਾ ਵਾਚਦੇ ਹਨ। ਤਾਂ ਉਸ ਨੇ ਉਤਰ ਦਿੱਤਾ। ਪੰਡਤ ਜੀ ਤਾਂ ੧੮ ਸਾਲਾਂ ਤੋਂ ਇਸ ਮੰਦਰ ਵਿਚ ਕਥਾ ਉਚਾਰਨ ਕਰ ਰਹੇ ਹਨ ਅਤੇ ਸਰੋਤਿਆਂ ਦਾ ਕੋਈ ਟਿਕਾਣਾ ਨਹੀਂ। ਕੋਈ ੧੮ ਸਾਲ ਤੋਂ ਹੀ ਕਥਾ ਸੁਣਦਾ ਆਇਆ ਹੈ। ਕੋਈ ਪੰਦਰਾਂ ਸਾਲ ਤੋਂ, ਕੋਈ ਦਸ ਸਾਲ ਤੋਂ, ਕੋਈ ਪੰਜ ਸਾਲ ਤੋਂ, ਪੰਡਤ ਜੀ ਤੋਂ ਕਥਾ ਸੁਣਦਾ ਰਿਹਾ ਹੈ।

ਮਹਾਤਮਾ ਨੇ ਕਿਹਾ ਮੈਂ ਤਾਂ ਪੰਡਤ ਜੀ ਕੋਲੋਂ ਇਕ ਦਿਨ ਹੀ ਕਥਾ ਸੁਣੀ ਸੀ, ਮੇਰੇ ਮੂੰਹ 'ਤੇ ਉਪਦੇਸ਼ ਰੂਪੀ ਇਕ ਹੀ ਚਪੇੜ ਵੱਜੀ ਸੀ। ਜਿਸ ਉਪਦੇਸ਼ ਰੂਪੀ ਚਪੇੜ ਲੱਗਣ ਕਰਕੇ ੧੨ ਸਾਲ ਗੰਗਾ ਦੇ ਕੰਢੇ ਫਲ ਆਦਿਕ ਖਾ ਕੇ ਪ੍ਰੇਮਾ ਭਗਤੀ ਕੀਤੀ ਹੈ। ਪਰ ਧੰਨ ਇਹ ਕਥਾ ਨੂੰ ਸੁਣਨ ਵਾਲੇ ਸਰੋਤੇ ਹਨ,

ਜਿਨ੍ਹਾਂ ਨੂੰ ਹਰ ਰੋਜ਼ ਉਪਦੇਸ਼ ਰੂਪੀ ਚਪੇੜਾਂ ਵੱਜਦੀਆਂ ਹਨ ਅਤੇ ਸ਼ਰਮਸਾਰ ਨਹੀਂ ਹੁੰਦੇ। ਅਤੇ ਪੰਡਤ ਜੀ ਵੀ ਧੰਨ ਹਨ ਜੋ ਨਿਤ ਪ੍ਰਤੀ ਲੋਕਾਂ ਨੂੰ ਉਪਦੇਸ਼ ਕਰਦੇ ਹਨ ਤੇ ਆਪਣੇ ਹਿਰਦੇ ਵਿਚ ਵੈਰਾਗ ਧਾਰ ਕੇ ਨਿਰਲੇਪ ਨਹੀਂ ਹੁੰਦੇ। ਇਹ ਕਹਿ ਕੇ ਵਿਰਕਤ ਸਾਧੂ ਚਲਾ ਗਿਆ। ਕਿਉਂਕਿ ਉਹ ਉੱਤਮ ਅਧਿਕਾਰੀ ਸੀ।



# ਗਜਪਤ (ਹਾਥੀ)

***ਏਕ ਨਿਮਖ ਮਨ ਮਾਹਿ ਅਰਾਧਿਓ ਗਜਪਤਿ ਪਾਰਿ ਉਤਾਰੇ॥***

ਭਗਵਾਨ ਦੇ ਚੌਥੇ ਸੁਕੰਧ ਵਿਚ ਇਸ ਗਜ ਪਤ ਦੇ ਤੰਦੂਏ ਦੀ ਵਾਰਤਾ ਲਿਖੀ ਹੈ। ਦੇਵਲ ਰਿਖੀ ਤਾਲਾਬ ਵਿਚ ਇਸ਼ਨਾਨ ਕਰ ਰਹੇ ਸਨ ਕਿ 'ਹਾਹਾ' ਨਾਮ ਦੇ ਗੰਧਰਬ ਨੇ ਪਾਣੀ ਵਿਚ ਟੁੱਭੀ ਮਾਰ ਕੇ ਦਵਲ ਦੇ ਪੈਰ ਨੂੰ ਫੜ ਲਿਆ। ਰਿਖੀ ਦੇ ਮੂੰਹੋਂ ਨਿਕਲਿਆ ਇਹ ਤੰਦੂਏ ਵਤ ਸੈਤਾਨੀ ਕੌਣ ਕਰ ਰਿਹਾ ਹੈ।

ਸੋ ਉਸ ਦੇ ਸਰਾਪ ਤੋਂ ਗੰਧਰਬ ਮਰ ਕੇ ਤੰਦੂਆ ਬਣ ਕੇ ਤ੍ਰਿਕੂਟ ਪਹਾੜੀ ਦੇ ਵੱਡੇ ਤਲਾਉ ਵਿਚ ਆ ਗਿਆ, ਦੂਸਰੇ ਪਾਸੇ ਧਰਮੀ ਰਾਜਾ, ਰਾਜਾ ਇੰਦ੍ਰ

ਦਯੁਮਨ ਕਿਸੇ ਕਾਰਨ ਅਗਸਤ ਰਿਖੀ ਦੇ ਸਰਾਪ ਨਾਲ ਹਾਥੀਆਂ ਦੀ ਜੂਨ ਵਿਚ ਜੰਮ ਪਏ।

ਤੰਦੂਆ ਬਣਨ ਵਾਲਾ ਗੰਧਰਬ ਸੀ ਤੇ ਉਸ ਨੂੰ ਹਾਸਾ (ਮਜ਼ਾਕ) ਕਰਨ ਦੇ ਫਲ-ਸਰੂਪ ਤੰਦੂਆ ਬਣਨਾ ਪਿਆ, ਪਰ ਤੰਦੂਆ ਵੀ ਬੜਾ ਬਲਵਾਨ ਸੰਢੇ ਨਾਲੋਂ ਵੀ ਵੱਡਾ। ਇਸ ਨੇ ਤਲਾ ਵਿਚ ਨਹਾਉਣ ਆਏ ਬੇਅੰਤ ਆਦਮੀ, ਘੋੜੇ, ਤੇ ਹੋਰ ਜਾਨਵਰ ਆਪਣੇ ਬਲ ਨਾਲ ਫੜੇ ਤੇ ਖਾ ਲਏ।

ਉਧਰ ਅਗਸਤ ਮੁਨੀ ਜੀ ਦੇ ਸਰਾਪ ਨਾਲ ਜਿਹੜਾ ਧਰਮੀ ਰਾਜਾ ਹਾਥੀ ਬਣਿਆ ਸੀ, ਉਹ ਜੰਗਲ ਵਿਚ ਹਾਥੀਆਂ ਦਾ ਰਾਜਾ ਬਣ ਗਿਆ। ਸੈਂਕੜੇ ਤੋਂ ਹਜ਼ਾਰਾਂ ਹਾਥੀ ਹਰ ਸਮੇਂ ਉਸ ਦੀ ਫੌਜ ਵਾਂਗ ਨਾਲ ਰਹਿੰਦੇ।

ਸੋ ਪ੍ਰਮੇਸ਼ਰ ਦੀ ਕੁਦਰਤ ਨਾਲ ਇਹੀ ਬਲਵਾਨ ਹਾਥੀ ਪਹਾੜਾਂ ਤੇ ਜੰਗਲਾਂ ਵਿਚੋਂ ਨਿਕਲ ਕੇ ਆਪਣੇ ਬੇਅੰਤ ਸਾਥੀਆਂ ਸਮੇਤ ਉਸ ਤਲਾਅ 'ਤੇ ਪਾਣੀ ਪੀਣ ਲਈ ਜਾ ਪਹੁੰਚਾ, ਜਿਸ ਦੇ ਵਿਚ ਉਹੀ ਬਲਵਾਨ ਤੰਦੂਆ ਰਹਿੰਦਾ ਸੀ।

ਫਿਰ ਕੀ ਹੋਇਆ? ਜਦ ਗਜੇਂਦਰ (ਹਾਥੀਆਂ ਦੇ ਰਾਜੇ) ਨੇ ਉਸ ਤ੍ਰਿਕੁਟ ਪਹਾੜੀਆਂ ਦੇ ਲੰਮੇ ਚੌੜੇ ਤਲਾਉ ਵਿਚ ਪੈਰ ਪਾਇਆ ਤੇ ਪਾਣੀ ਪੀਣਾ ਸ਼ੁਰੂ ਕੀਤਾ ਹੀ ਸੀ ਕਿ ਹਜ਼ਾਰਾਂ ਤਾਰਾਂ ਵਾਲੇ ਤੰਦੂਏ ਦੀਆਂ ਕੁਝ ਤਾਰਾਂ ਨੇ ਉਸ ਦੇ ਪੈਰ ਨੂੰ ਪਕੜ ਲਿਆ। ਹਾਥੀ ਬੜੇ ਬਲ ਵਾਲਾ ਸੀ, ਉਸ ਨੇ ਪਾਣੀ ਪੀਂਦੇ ਰਹਿਣ ਦੇ ਸਮੇਂ ਤਕ ਪੈਰ ਨਾ ਹਿਲਾਇਆ ਤੇ ਪਾਣੀ ਪੀਂਦਾ ਰਿਹਾ।

ਬਾਕੀ ਹਾਥੀ ਵੀ ਦੂਰ ਤਕ ਉਸ ਤਲਾਅ ਦੇ ਕਿਨਾਰਿਆਂ ਤੋਂ ਪਾਣੀ ਵਿਚ ਪੈਰ ਰੱਖ ਕੇ ਪਾਣੀ ਪੀ ਰਹੇ ਸਨ, ਪਰ ਇਹ ਤਾਂ ਰੱਬ ਦੀ ਖੇਡ ਹੈ। ਇਸ ਤੰਦੂਏ ਦੀ ਖਬਰ ਨੇ ਇਲਾਕੇ ਭਰ ਦੇ ਲੋਕਾਂ ਨੂੰ ਖਬਰਦਾਰ ਕਰ ਦਿੱਤਾ ਹੋਇਆ ਸੀ, ਤੇ ਉਹ ਤਲਾਉ 'ਤੇ ਆਉਣੋਂ ਹੀ ਬੰਦ ਹੋ ਚੁੱਕੇ ਸਨ, ਪਰ ਜਾਨਵਰਾਂ ਨੂੰ ਕਿਸ ਨੇ ਖਬਰਦਾਰ ਕਰਨਾ ਸੀ। ਅਜ਼ਾਦੀ ਨਾਲ ਖੁਲ੍ਹੇ ਤਾਂ ਫਿਰਦੇ ਸਨ, ਪਰ ਅਖੀਰ ਪਸ਼ੂ ਹੀ ਸਨ।

ਜਦ ਹਾਥੀਆਂ ਦੇ ਰਾਜੇ ਨੇ ਪਾਣੀ ਪੀ ਕੇ ਪੈਰ ਪੁਟ ਕੇ ਪਿਛੇ ਹੋਣਾ ਚਾਹਿਆ, ਤਾਂ ਤਾਰਾਂ ਨੇ ਅੱਗੇ ਨੂੰ ਖਿੱਚਿਆ। ਹਾਥੀ ਚਿੰਘਾਰ ਉਠਿਆ। ਉਸ ਨੇ ਪੂਰੇ ਬਲ ਨਾਲ ਪਿੱਛੇ ਹਟਣਾ ਚਾਹਿਆ, ਪਰ ਇੰਨੇ ਨੂੰ ਤੰਦੂਏ ਨੇ ਵੀ ਆਪਣੀ ਕੁੱਲ ਫੌਜ ਆਪਣੀਆਂ ਤਾਰਾਂ ਨੂੰ ਇਕੱਠਿਆਂ ਕਰ ਦਿੱਤਾ। ਅੱਗੇ ਇਕ ਪੈਰ ਸੀ, ਹੁਣ ਉਸ ਨੇ ਹਾਥੀ ਦੇ ਦੋਹਾਂ ਅਗਲਿਆਂ ਪੈਰਾਂ ਨੂੰ ਬੰਨ੍ਹ ਲਿਆ।

ਹਾਥੀ ਅਜੇ ਫੁੱਟ ਦੋ ਫੁੱਟ ਡੂੰਘੇ ਪਾਣੀ ਵਿਚ ਹੀ ਖੜ੍ਹਾ ਸੀ ਕਿ ਉਸ ਦੀ ਫੌਜ (ਸਭ ਹਾਥੀ) ਉਸ ਦੀ ਚਿੰਘਾਰ ਸੁਣਕੇ ਚਿੰਘਾਰ ਮਾਰ ਕੇ ਉਸ ਕੋਲ ਆ ਗਏ। ਜਿੰਨੀਆਂ ਸੁੰਡ ਤਾਰਾਂ ਨੂੰ ਪਕੜ ਸਕੀਆਂ, ਉਹ ਸਾਰੇ ਹੀ ਤੰਦੂਏ ਦੀਆਂ ਤਾਰਾਂ ਨੂੰ ਬਾਹਰ ਖਿੱਚ ਆਪ ਰਾਜੇ ਦੀ ਮਦਦ ਕਰਨ ਲੱਗੇ। ਕਈ ਘੰਟੇ ਇਹ ਬੜਾ ਵੱਡਾ ਜੰਗ ਹੋਇਆ, ਪਰ ਤੰਦੂਏ ਦਾ ਹਾਥੀ ਕੁਝ ਵੀ ਵਿਗਾੜ ਨਾ ਸਕੇ। ਤੰਦੂਏ ਦਾ ਪੈਰ ਪੈਰ 'ਤੇ ਜ਼ੋਰ ਪੈਂਦਾ ਜਾਂਦਾ ਸੀ, ਤੇ ਉਹ ਉਹਨੂੰ ਖਿੱਚਣ ਲੱਗ ਪਿਆ ਸੀ

ਭਾਗਵਤ ਗ੍ਰੰਥ ਵਾਲੇ ਨੇ ਬੜੇ ਸਾਲਾਂ ਤਕ ਲੜਾਈ ਹੁੰਦੀ ਰਹੀ, ਲਿਖਿਆ ਹੈ, ਪਰ ਆਖਰ ਸਮਝ ਲਵੋ ਕਿ ਹਾਥੀ ਨੂੰ ਤੰਦੂਆ ਏਨੇ ਡੂੰਘੇ ਪਾਣੀ ਤਕ ਖਿੱਚ ਕੇ ਲੈ ਗਿਆ ਕਿ ਹੁਣ ਉਸ ਦੀ ਸਿਰਫ ਸੁੰਡ ਹੀ ਪਾਣੀ ਦੇ ਉਪਰ ਰਹਿ ਗਈ, ਪੂਰਬਲੇ ਸੰਸਕਾਰਾਂ ਤੇ ਪਿਛਲੇ ਜਨਮ ਦੇ ਧਰਮੀ-ਪੁਣੇ ਨੇ ਇਸ ਸਮੇਂ ਉਸ ਦੀ ਮਦਦ ਕੀਤੀ।

ਤਲਾਅ ਵਿਚ ਕਿਨਾਰੇ 'ਤੇ ਕੰਵਲ ਫੁੱਲ ਸਨ। ਹਾਥੀ ਨੇ ਇਕ ਫੁੱਲ ਸੁੰਡ ਵਿਚ ਲੈ ਕੇ ਪ੍ਰਮੇਸ਼ਰ ਦਾ ਧਿਆਨ ਕੀਤਾ, ਰੱਖਿਆ ਲਈ ਬੇਨਤੀ ਕੀਤੀ, ਤਾਂ ਉਸੇ ਵੇਲੇ ਤਤਛਿਨ ਭਗਵਾਨ ਸੁਦਰਸ਼ਨ ਚੱਕਰ ਨੇ ਆ ਕੇ ਉਸ ਦੀ ਸਹਾਇਤਾ ਕੀਤੀ। ਤੰਦੂਆ ਦੀਆਂ ਤਾਰਾਂ ਕੱਟ ਦਿੱਤੀਆਂ ਤੇ ਹਾਥੀ ਛਾਲ ਮਾਰ ਕੇ ਪਾਣੀ ਤੋਂ ਬਾਹਰ ਆ ਗਿਆ।

ਇਹ ਕਥਾ ਭਾਵੇਂ ਕਿੰਨੀ ਪੁਰਾਣੀ ਹੈ, ਪਰ ਇਸ ਦੀ ਯਾਦ ਵਿਚ ਪਟਨਾ ਸਾਹਿਬ, ਦਰਿਆ ਗੰਗਾ ਦੇ ਪਾਰਲੇ ਪਾਸੇ, ਨਿਪਾਲ ਦੀਆਂ ਸਰਹੱਦੀ

ਪਹਾੜੀਆਂ ਵਿਚ ਇਹ ਮੇਲਾ ਲੱਗਦਾ ਹੈ ਜਿਥੇ ਭਗਵਾਨ ਦੇ ਸੁਦਰਸ਼ਨ ਚੱਕਰ ਨੇ ਤੰਦੂਏ ਦੀਆਂ ਤਾਰਾਂ ਕੱਟੀਆਂ ਸਨ।



# ਪਿੰਗਲਾ ਵੇਸਵਾ

***ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥***

ਇਹ ਪਿੰਗਲਾ ਵੇਸਵਾ, ਜਿਸ ਦੇ ਤਰਨ ਦਾ ਭਗਤ ਰਵਿਦਾਸ ਜੀ ਨੇ ਜ਼ਿਕਰ ਕੀਤਾ ਹੈ, ਇਹ ਬੜੀ ਹੀ ਸੁੰਦਰ ਤੇ ਰਾਗ ਵਿੱਦਿਆ ਦੀ ਮਾਹਰ ਵੇਸਵਾ ਸੀ। ਇਹ ਸੁੰਦਰਤਾ, ਦੂਜਾ ਗਾਉਣ ਵਜਾਉਣ ਤੇ ਨਾਚ ਦੇ ਹੁਨਰ ਵਿਚ ਕਮਾਲ ਸੀ, ਫਿਰ ਕਿਸੇ ਦੇ ਜਾਲ ਵਿਚ ਕੌਣ ਨਾ ਫਸਦਾ? ਅਮੀਰ ਤਾਂ ਵਿਸ਼ੇ ਵਿਕਾਰਾਂ ਦੇ ਗੁਲਾਮ ਹੁੰਦੇ ਹਨ, ਤੇ ਪੈਸਾ ਉਨ੍ਹਾਂ ਨੂੰ ਅਜਿਹਾ ਬਣਾ ਦਿੰਦਾ ਹੈ, ਪਰ ਇਹ ਵੇਸਵਾ ਐਸੀ ਸੀ ਕਿ ਇਸ ਨੇ ਗਰੀਬਾਂ ਦੇ ਕਈ ਘਰ ਉਜਾੜ ਦਿੱਤੇ ਸਨ ਤੇ ਅਮੀਰਾਂ ਨੂੰ ਕੰਗਾਲ ਕਰ ਦਿੱਤਾ ਸੀ। ਐਸਾ ਗਾਉਣ ਵਜਾਉਣ ਦਾ ਇਸ ਦੇ ਕੋਲ ਜਾਦੂ ਸੀ।

ਦੱਸਦੇ ਹਨ ਕਿ ਜਵਾਨੀ ਸਮੇਂ ਤੋਂ ਇਹ ਇਸ ਪਾਸੇ ਪਈ ਤੇ ਲਗਾਤਾਰ ੨੫-੩੦ ਸਾਲ ਇਸ ਨੇ ਐਨਾ ਪੈਸਾ ਕਮਾਇਆ ਕਿ ਵੱਡੀ ਧਨਵਾਨ ਹੋ ਗਈ। ਪਰ ਪੈਸਾ ਕਮਾਉਣ ਤੋਂ ਅਜੇ ਵੀ ਮੁੜੀ ਨਹੀਂ ਸੀ।

ਇਕ ਦਿਨ ਇਹ ਕਿਤੇ ਨਾਚ ਮੁਜਰਾ ਤੇ ਰੰਗ-ਰਲੀਆਂ ਮਾਣ ਕੇ ਕਿਸੇ

ਰਾਜ ਦਰਬਾਰ ਤੋਂ ਵਾਪਸ ਘਰ ਨੂੰ ਆ ਰਹੀ ਸੀ ਕਿ ਅੱਗੇ ਰਸਤੇ ਵਿਚ ਪਿੰਡ ਦੇ ਨੇੜੇ ਬਾਹਰਵਾਰ ਪਿੱਪਲ ਥੱਲੇ ਸੰਤਾਂ ਦਾ ਡੇਰਾ ਸੀ। ਉਥੇ ਰੋਜ਼ ਹੀ ਪ੍ਰੇਮੀ-ਜਨ ਸੰਗਤ ਲਈ ਆਇਆ ਕਰਦੇ ਸਨ, ਪਰ ਇਸ ਨੂੰ ਪ੍ਰਮਾਰਥ ਪਾਸੇ ਦਾ ਤਾਂ ਖਿਆਲ ਹੀ ਕੋਈ ਨਹੀਂ ਸੀ, ਇਸ ਲਈ ਸੰਤਾਂ ਦੀ ਸੰਗਤ ਦਾ ਸੁਆਲ ਹੀ ਨਹੀਂ ਸੀ। ਪਰ ਅੱਜ ਰੱਬ ਨੇ ਕੋਈ ਵਿਧੀ ਬਣਾ ਦਿੱਤੀ ਤੇ ਇਸ ਦੇ ਪੂਰਬਲੇ ਕੀਤੇ ਕੋਈ ਚੰਗੇ ਕਰਮ ਜਾਗ ਪਏ।

ਜਿਸ ਵੇਲੇ ਇਹ ਨੇੜੇ ਪੁੱਜੀ, ਤਾਂ ਸੰਤ ਜੀ ਕਹਿ ਰਹੇ ਸਨ, ''ਇਸਤਰੀ ਦੀ ਕਲਿਆਣ ਕੇਵਲ ਪਤੀ-ਬਰਤ ਧਰਮ ਵਿਚ ਹੀ ਹੈ, ਇਸਤਰੀ ਭਾਵੇਂ ਹੋਰ ਅਨੇਕਾਂ ਕਰਮ ਧਰਮ ਕਰੇ, ਸੇਵਾ ਕਰੇ, ਕੁਝ ਕਰੇ, ਪਰ ਜੇ ਉਹ ਪਤੀ ਬ੍ਰਤ ਧਰਮ 'ਤੇ ਦ੍ਰਿੜ੍ਹ ਨਹੀਂ ਤਾਂ ਸਮਝ ਲਵੋ ਕਿ ਕੋਈ ਦੇਵੀ ਦੇਵਤਾ ਵੀ ਉਸ ਦੀ ਸਹਾਇਤਾ ਨਹੀਂ ਕਰੇਗਾ ਤੇ ਉਸ ਦੀ ਕਲਿਆਣ ਨਹੀਂ ਹੋਵੇਗੀ।''

ਪਿੰਗਲਾ ਵੇਸਵਾ ਨੇ ਵੀ ਤੁਰੀ ਜਾਂਦੀ ਨੇ ਖਲੋ ਕੇ, ਸੰਤਾਂ ਦੀ ਇਹ ਸਾਰੀ ਗੱਲ ਬਾਤ ਸੁਣੀ, ਜੋ ਹਿਰਦੇ ਵਿਚ ਧੱਸ ਗਈ।

'ਮੇਰੀ ਕਿਵੇਂ ਕਲਿਆਣ ਹੋਵੇਗੀ?'

ਪਿੰਗਲਾ ਨੇ ਆਪਣੇ ਜੀਵਨ ਦੀ ਕਹਾਣੀ ਦੱਸ ਕੇ ਪੁੱਛਿਆ।

ਪ੍ਰਭੂ ਦੇ ਰੰਗ ਵਿਚ ਰੰਗੇ ਹੋਏ ਸੰਤਾਂ ਨੇ ਉਸ ਵੱਲ ਵੇਖਿਆ ਤੇ ਕਿਹਾ, 'ਦੇਖ ਪੁੱਤਰੀ! ਤੇਰੀ ਕਲਿਆਣ ਵੀ ਹੋ ਸਕਦੀ ਹੈ।'

'ਕਿਵੇਂ?'

'ਤੂੰ ਵਿਸ਼ੇ ਵਿਕਾਰਾਂ ਦੇ ਖਿਆਲ ਛੱਡ ਦੇਹ।'

'ਫਿਰ।'

'ਬਸ ਸ਼ਾਮ ਨੂੰ ਸੰਧਿਆ ਵੇਲੇ ਜੋ ਵੀ ਤੇਰੇ ਘਰ ਆ ਜਾਏ ਉਸੇ ਨੂੰ ਪਤੀ ਸਮਝ ਕੇ ਉਸ ਦੀ ਸੇਵਾ ਕਰ, ਪੂਰੀ ਪਤੀ ਬਰਤਾ ਵਾਂਗ ਉਸ ਨਾਲ ਵਰਤ। ਹੋਰ ਕਿਸੇ ਨੂੰ ਇਸ ਤੋਂ ਮਗਰੋਂ ਘਰ ਵਿਚ ਨਾ ਆਉਣ ਦੇਈਂ।'

'ਬਹੁਤ ਅੱਛਾ!'

ਪਿੰਗਲਾ ਨੇ ਕਿਹਾ ਤੇ ਨਮਸ਼ਕਾਰ ਕਰਕੇ ਘਰ ਨੂੰ ਆ ਗਈ।

ਦੂਰ-ਦ੍ਰਿਸ਼ਟੀ ਵਾਲੇ ਸੰਤਾਂ ਨੇ ਪਿੰਗਲਾ ਨੂੰ ਰਾਹੇ ਪਾ ਦਿੱਤਾ। ਉਹ ਰੋਜ਼ ਹੀ ਸੰਧਿਆਂ ਵੇਲੇ ਜੋ ਵੀ ਉਸ ਦੇ ਘਰ ਆ ਜਾਂਦਾ, ਉਸ ਦੀ ਰੱਜ ਕੇ ਸੇਵਾ ਕਰਦੀ, ਤੇ ਪੂਰੇ ਪਤੀ ਬ੍ਰਤਾ ਧਰਮ ਵਾਲੇ ਸਭ ਅੰਗਾਂ ਨੂੰ ਪੂਰੇ ਤੌਰ 'ਤੇ ਨਿਭਾਉਂਦੀ। ਇਸ ਤਰ੍ਹਾਂ ਜੀਵਨ ਬਿਤਾਉਂਦੇ ਨੂੰ ਕਈ ਸਾਲ ਲੰਘ ਗਏ। ਸੰਤਾਂ ਦੇ ਬਚਨ ਉਸ ਨੇ ਕਿਸੇ ਹੋਰ ਨੂੰ ਨਹੀਂ ਦੱਸੇ, ਪਰ ਆਪਣੇ ਆਪ ਹੀ ਇਸ ਸੰਤਾਂ ਦੇ ਦੱਸੇ ਨੇਮ ਦਾ ਪੂਰੀ ਤਰ੍ਹਾਂ ਪਾਲਣ ਕਰਦੀ ਗਈ।

ਅਖੀਰ ਸੰਤਾਂ ਦੀ ਕੀਤੀ ਕਿਰਪਾ ਦਾ ਆਖਰੀ ਸਮਾਂ ਆ ਗਿਆ। ਭਾਵ ਉਸ ਦੀ ਪ੍ਰੀਖਿਆ ਕਰਨ ਲਈ ਭਗਵਾਨ ਆਪ ਇਕ ਬਿਰਧ ਆਦਮੀ ਦਾ ਰੂਪ ਧਾਰਕੇ ਸੰਧਿਆ ਵੇਲੇ ਉਸ ਦੇ ਘਰ ਆ ਗਏ।

ਪਿੰਗਲਾ ਨੇ ਉਸ ਬਿਰਧ ਨੂੰ ਪਤੀ ਜਾਣ ਕੇ ਪੂਰੇ ਪਤੀਬ੍ਰਤਾ ਧਰਮ ਨੂੰ ਨਿਬਾਹੁਣ ਲੱਗੀ। ਬਿਰਧ ਨੂੰ ਰਾਤ ਸਮੇਂ ਤਕਲੀਫ ਹੋ ਗਈ, ਦਸਤ ਲੱਗ ਗਏ। ਪਿੰਗਲਾ ਇਸ ਸਮੇਂ ਘਬਰਾਈ ਨਹੀਂ, ਡੋਲੀ ਨਹੀਂ, ਸੱਚੀ ਪਤਨੀ ਵਾਂਗ ਬਿਰਧ ਦੀ ਸੇਵਾ ਵਿਚ ਲੱਗ ਗਈ, ਕੱਪੜੇ ਤੇ ਥਾਂ ਸਾਫ ਕਰਦੀ ਰਹੀ। ਇਸੇ ਚੱਕਰ ਵਿਚ ਹੀ ਉਸ ਨੇ ਰਾਤ ਲੰਘਾਈ, ਪਰ ਆਪਣੇ ਧਰਮ ਤੋਂ ਪਿੱਛੇ ਨਹੀਂ ਹਟੀ। ਅੰਮ੍ਰਿਤ ਵੇਲੇ ਉਸ ਬਿਰਧ ਦੀ ਮੌਤ ਹੋ ਗਈ। ਉਸ ਦੇ ਮਰਨ 'ਤੇ ਰੋਣ ਲੱਗ ਪਈ। ਬਜ਼ਾਰ ਵਾਲੇ ਬਹੁਤ ਹੈਰਾਨ ਹੋਏ। ਕਿਸੇ ਨੇ ਕੁਝ ਕਿਹਾ ਪਰ ਉਸ ਨੇ ਕੋਈ ਗੱਲ ਨਾ ਸੁਣੀ।

ਉਸ ਨੇ ਆਪਣੇ ਪਲਿਓਂ ਬ੍ਰਿਧ ਦੀ ਚਿਖਾ ਦਾ ਪ੍ਰਬੰਧ ਕੀਤਾ। ਹੱਥ ਵਿਚ ਸਧੌਰਾ ਲੈ ਕੇ ਨਾਲ ਹੀ ਸਤੀ ਹੋਣ ਲਈ ਤਿਆਰ ਹੋ ਗਈ। ਜਦੋਂ ਲੋਕਾਂ ਦੇ ਰੋਕਿਆਂ ਵੀ ਨਹੀਂ ਰੁਕੀ ਤਾਂ ਭਗਵਾਨ (ਵਿਸ਼ਨੂੰ) ਨੇ ਆਪਣਾ ਹਠ ਛੱਡ ਦਿੱਤਾ। ਉਹ ਚਿਖਾ ਤੋਂ ਉਠ ਬੈਠਾ। ਭਾਵ ਬ੍ਰਿਧ ਜੀਉਂਦਾ ਹੋ ਗਿਆ। ਲੋਕ ਹੈਰਾਨ ਹੋਏ, ਪਿੰਗਲਾ ਖੁਸ਼ ਹੋਈ। ਉਸ ਵੇਲੇ ਉਹ ਬ੍ਰਿਧ ਵਿਸ਼ਨੂੰ ਦਾ ਰੂਪ ਹੋ ਗਿਆ। ਸੰਖਾਂ ਦੀ ਧੁਨ ਆਪਣੇ ਆਪ ਪ੍ਰਗਟ ਹੋਈ। ਸਾਰੇ ਲੋਕ ਹੱਥ ਜੋੜ ਕੇ

ਖਲੋ ਗਏ। ਵਿਸ਼ਨੂੰ ਨੇ ਪਿੰਗਲਾ ਨੂੰ ਕਿਹਾ, ਧੰਨ ਹੈਂ ਦੇਵੀ! ਮੰਗ ਜੋ ਮੰਗਣਾ ਹੈ। ਤੇਰੀ ਭਗਤੀ ਪ੍ਰਵਾਨ ਹੋਈ।

ਪਿੰਗਲਾ ਵਿਸ਼ਨੂੰ ਦੇ ਚਰਨਾਂ 'ਤੇ ਡਿੱਗ ਪਈ। ਉਸ ਨੇ ਹੱਥ ਜੋੜ ਕੇ ਬੇਨਤੀ ਕੀਤੀ ਮਹਾਰਾਜ! ਕੋਈ ਇੱਛਾ ਨਹੀਂ। ਬਸ ਪਾਪਣ ਦੀ ਕਲਿਆਣ ਹੋਏ।

ਇਹ ਸੁਣ ਕੇ ਵਿਸ਼ਨੂੰ ਜੀ ਬੜੇ ਖੁਸ਼ ਹੋਏ ਅਤੇ ਉਹਨਾਂ ਨੇ ਆਖਿਆ 'ਤਥਾ ਅਸਤੂ' ਤੇਰੀ ਇੱਛਾ ਪੂਰਨ ਹੋਏਗੀ। ਇਹ ਆਖ ਕੇ ਵਿਸ਼ਨੂੰ ਜੀ ਅਲੋਪ ਹੋ ਗਏ। ਰਹਿੰਦੀ ਜ਼ਿੰਦਗੀ ਉਸ ਨੇ ਭਗਤੀ ਭਾਵ ਵਿਚ ਗੁਜ਼ਾਰੀ ਅਤੇ ਅੰਤ ਕਾਲ ਉਹ ਸਵਰਗਪੁਰੀ ਨੂੰ ਗਈ।

## ਮਾਰੈ ਰਾਖੈ ਏਕੋ ਆਪਿ॥ ਮਾਨੁਖ ਕੈ ਕਿਛੁ ਨਾਹੀ ਹਾਥਿ॥

## ਸਾਖੀ—ਇਕ ਗਊ ਤੇ ਸ਼ੇਰ ਦੀ

ਇਕ ਸ਼ੇਰ ਜੰਗਲ ਵਿਚ ਰਹਿੰਦਾ ਸੀ, ਜੋ ਪਹਿਲੇ ਜਨਮ ਵਿਖੇ ਬੜਾ ਭਾਰੀ ਤਪੱਸਵੀ ਸੀ। ਹੰਕਾਰ ਕਰਕੇ ਕਿਸੇ ਭਜਨੀਕ ਮਹਾਤਮਾ ਦਾ ਸਰਾਪ ਮਿਲ ਗਿਆ, ਜਿਸ ਕਰਕੇ ਉਹ ਆਪਣੀ ਜ਼ਿੰਦਗੀ ਦੇ ਸਵਾਸ ਪੂਰੇ ਕਰਕੇ ਸ਼ੇਰ ਜੂਨੀ ਵਿਚ ਜਾ ਪਿਆ। ਪਰ ਪਿਛਲੇ ਜਨਮ ਦੀ ਸਿਮ੍ਰਿਤੀ ਰਹਿਣ ਕਰਕੇ ਬਹੁਤ ਪਸਚਾਤਾਪ ਕਰਦਾ ਰਿਹਾ। ਸ਼ੇਰ ਜੂਨੀ ਵਿਚ ਪ੍ਰਭੂ ਦਾ ਸਿਮਰਨ ਕਰਦਾ ਰਿਹਾ। ਤੀਜੇ ਦਿਨ ਆਪਣੇ ਆਸ਼ਰਮ ਪਰ ਜੋ ਜਾਨਵਰ ਆ ਜਾਵੇ ਉਸ ਨੂੰ ਖਾ ਕੇ ਆਪਣੀ ਪੇਟ ਪੂਰਤੀ ਕਰਦਾ ਸੀ।

ਇਸ ਨਿਯਮ ਅਨੁਸਾਰ ਤੀਜੇ ਦਿਨ ਉਸ ਦੇ ਆਸ਼ਰਮ 'ਤੇ ਗਊ ਆ ਗਈ। ਜਦ ਉਸ ਨੂੰ ਸ਼ੇਰ ਮਾਰਨ ਲੱਗਾ ਤਾਂ ਗਊ ਨੇ ਕਿਹਾ, ਮੈਨੂੰ ਨਾ ਮਾਰ, ਮੇਰੀ ਇਕ ਵੱਛੀ ਚਾਰ ਦਿਨਾਂ ਦੀ ਹੈ, ਉਸ ਨੂੰ ਕੌਣ ਪਾਲੇਗਾ? ਤਾਂ ਸ਼ੇਰ ਨੇ ਕਿਹਾ ਪਾਲਣ ਵਾਲਾ ਤਾਂ ਪ੍ਰਭੂ ਹੈ, ਤੂੰ ਵੱਛੀ ਦਾ ਖਿਆਲ ਛੱਡ ਦੇ। ਗਊ ਨੇ

ਕਿਹਾ ਤੁਸੀਂ ਕੋਈ ਕਹਾਣੀ ਸੁਣਾਓ ਜਿਸ ਤੇ ਮੇਰਾ ਨਿਸਚਾ ਬੱਝ ਜਾਵੇ।

ਸ਼ੇਰ ਨੇ ਕਿਹਾ 'ਇਕ ਸੌਦਾਗਰ ਆਪਣੀ ਇਸਤ੍ਰੀ ਨੂੰ ਨਾਲ ਲੈ ਕੇ ਜਹਾਜ਼ ਵਿਚ ਬੈਠ ਕੇ ਵਪਾਰ ਕਰਨ ਵਲਾਇਤ ਗਿਆ। ਉਥੋਂ ਦਾ ਕੰਮ ਪੂਰਾ ਕਰਕੇ ਜਦ ਵਾਪਸ ਮੁੜਿਆ ਤਾਂ ਜਹਾਜ਼ ਵਿਚ ਹੀ ਉਸ ਦੇ ਘਰ ਲੜਕਾ ਪੈਦਾ ਹੋ ਗਿਆ। ਉਸੇ ਦਿਨ ਕੁਦਰਤਨ ਸਮੁੰਦਰ ਵਿਚ ਤੂਫਾਨ ਆ ਗਿਆ। ਜਿਸ ਕਰਕੇ ਜਹਾਜ਼ ਟੁਕੜੇ ਟੁਕੜੇ ਹੋ ਗਿਆ।

ਇਕ ਫੱਟੇ ਪਰ ਬੱਚਾ ਤੇ ਉਸ ਦੀ ਮਾਂ ਰਹਿ ਗਈ। ਥੋੜ੍ਹਾ ਅੱਗੇ ਜਾ ਕੇ ਬੱਚੇ ਦੀ ਮਾਂ ਡੁੱਬ ਗਈ ਤੇ ਉਹ ਬੱਚਾ ਇਕੱਲਾ ਰਹਿ ਗਿਆ। ਆਪਣੇ ਪੈਰ ਦਾ ਅੰਗੂਠਾ ਮੂੰਹ ਵਿਚ ਪਾ ਕੇ ਚੂਸਣ ਲੱਗ ਪਿਆ। ਉਸ ਵੇਲੇ ਹੋਰ ਕੋਈ ਰਾਖਾ ਨਹੀਂ ਸੀ। ਇਕ ਪ੍ਰਭੂ ਨੇ ਹੀ ਉਸ ਦੀ ਰੱਖਿਆ ਕੀਤੀ। ਫੱਟੇ ਪਰ ਰੁੜਦਾ ਹੋਇਆ ਉਹ ਬੱਚਾ ਸਮੁੰਦਰ ਦੇ ਕਿਨਾਰੇ ਜਾ ਲੱਗਾ। ਉਸ ਕਿਨਾਰੇ ਪਰ ਇਕ ਰਾਜੇ ਦਾ ਮਕਾਨ ਸੀ। ਉਸ ਪਰ ਖੜ੍ਹੀ ਰਾਣੀ ਇਸ ਕੌਤਕ ਨੂੰ ਦੇਖ ਰਹੀ ਸੀ। ਨੌਕਰ ਨੂੰ ਜਲਦੀ ਹੇਠਾਂ ਭੇਜ ਕੇ ਉਸ ਬੱਚੇ ਨੂੰ ਮੰਗਵਾ ਲਿਆ। ਉਸ ਦੇ ਆਪਣੇ ਘਰ ਸੰਤਾਨ ਕੋਈ ਨਹੀਂ ਸੀ। ਰਾਣੀ ਨੇ ਉਸ ਬੱਚੇ ਨੂੰ ਪੁੱਤਰ ਸਮਝ ਕੇ ਪਾਲਣਾ ਸ਼ੁਰੂ ਕਰ ਦਿੱਤਾ ਸਮੇਂ ਅਨੁਸਾਰ ਪੜ੍ਹਾਇਆ ਅਤੇ ਵੱਡਾ ਹੋਣ ਤੇ ਉਸ ਦੀ ਮੰਗਣੀ ਵੀ ਕਰ ਦਿੱਤੀ। ਵਿਆਹ ਤੋਂ ਬਾਅਦ ਵਖਰਿਆਂ ਰਹਿਣ ਵਾਸਤੇ ਉਸ ਲਈ ਮਕਾਨ ਵੀ ਵਖਰਾ ਬਣਵਾ ਦਿੱਤਾ।

੧੦ ਦਿਨ ਸ਼ਾਦੀ ਹੋਣ ਵਿਚ ਰਹਿੰਦੇ ਸਨ। ਉਹ ਲੜਕਾ ਆਪਣੇ ਨਵੇਂ ਬਣੇ ਹੋਏ ਮਕਾਨ ਨੂੰ ਵੇਖਣ ਚਲਾ ਗਿਆ। ਜਦ ਉਸ ਨੇ ਧੁਰ ਉਪਰ ਜਾ ਕੇ ਹੇਠਾਂ ਨੂੰ ਵੇਖਿਆ ਤਾਂ ਭਵਾਟੜੀ ਖਾ ਕੇ ਥੱਲੇ ਡਿਗਦਿਆਂ ਸਾਰ ਮਰ ਗਿਆ, ਉਸ ਸਮੇਂ ਉਸ ਦੀ ਕੋਈ ਵੀ ਰੱਖਿਆ ਨਾ ਕਰ ਸਕਿਆ। ਏਸੇ ਕਾਰਨ ਕਰਕੇ ਗੁਰੂ ਜੀ ਆਖਦੇ ਹਨ:

***ਮਾਰੈ ਰਾਖੈ ਏਕੋ ਆਪਿ॥ ਮਾਨੁਖ ਕੈ ਕਿਛੁ ਨਾਹੀ ਹਾਥਿ॥***

ਇਹ ਸਾਰੀਆਂ ਗੱਲਾਂ ਪ੍ਰਭੂ ਦੇ ਆਪਣੇ ਹੱਥ ਵਿਚ ਹਨ। ਇਸ ਤਰ੍ਹਾਂ ਦੇ ਬਚਨ ਸ਼ੇਰ ਤੋਂ ਸੁਣ ਕੇ ਗਊ ਨੂੰ ਧੀਰਜ ਆ ਗਿਆ ਤੇ ਕਿਹਾ ਆਪ ਮੈਨੂੰ ਇਕ

ਵਾਰ ਜਾਣ ਦਿਓ ਮੈਂ ਆਪਣੀ ਵੱਛੀ ਨੂੰ ਦੁੱਧ ਪਿਲਾ ਕੇ ਆ ਜਾਵਾਂਗੀ।

ਇਹ ਕਹਿ ਕੇ ਗਊ ਚਲੀ ਗਈ ਤੇ ਵੱਛੀ ਨੂੰ ਦੁੱਧ ਪਿਲਾ ਕੇ ਪਿਆਰ ਦੇ ਕੇ, ਚੁੰਮ ਚੱਟ ਕੇ ਸ਼ੇਰ ਪਾਸ ਵਾਪਸ ਆ ਗਈ। ਉਸ ਦੇ ਸਤ ਨੂੰ ਵੇਖ ਕੇ ਸ਼ੇਰ ਬੜਾ ਖੁਸ਼ ਹੋਇਆ ਤੇ ਗਊ ਨੂੰ ਕਿਹਾ, ਤੂੰ ਆਪਣੇ ਧਰਮ 'ਤੇ ਅਟਲ ਰਹੀ ਹੈਂ, ਇਸ ਤੇ ਮੈਂ ਤੈਨੂੰ ਕੁਝ ਨਹੀਂ ਕਹਿੰਦਾ।

ਇਸ ਤ੍ਰਗਾਂ ਪ੍ਰਭੂ ਦੀ ਕ੍ਰਿਪਾ ਨਾਲ ਗਊ ਸ਼ੇਰ ਤੋਂ ਬਚ ਕੇ ਆਪਣੇ ਘਰ ਆ ਗਈ। ਇਸ ਕਰਕੇ ਸਿੱਖ ਨੂੰ ਆਪਣੇ ਪ੍ਰਭੂ ਪਰ ਭਰੋਸਾ ਰੱਖਣਾ ਚਾਹੀਦਾ ਹੈ ਕਿ ਪ੍ਰਭੂ ਹੀ ਸਭ ਦੀ ਪਾਲਣਾ ਕਰਨ ਵਾਲਾ ਹੈ ਅਤੇ ਮਾਰਨ ਰੱਖਣ ਵਾਲਾ ਵੀ ਉਹੀ ਹੈ।

## ਉਪਕਾਰੀ ਸੰਤ

ਇਕ ਸੰਤ ਬਹੁਤ ਹੀ ਉਪਕਾਰੀ ਸੀ। ਜਿਨ੍ਹਾਂ ਦਾ ਨਾਮ ਸੀ ਸਭ ਦਾ ਭਲਾ ਕਰਨ ਵਾਲੇ ਸੰਤ। ਦੂਰ-ਦੂਰ ਇਲਾਕੇ ਵਿਚ ਉਹਨਾਂ ਦੀ ਸੋਭਾ ਖਿਲਰੀ ਹੋਈ ਸੀ। ਇਕ ਦਿਨ ਦੋ ਚੋਰ ਉਨ੍ਹਾਂ ਦੇ ਡੇਰੇ ਵਿਚ ਆਏ ਅਤੇ ਕਹਿਣ ਲੱਗੇ ਕਿ ਸਾਡਾ ਤੀਸਰਾ ਸਾਥੀ ਬੀਮਾਰ ਹੋ ਗਿਆ ਹੈ। ਅਸੀਂ ਚੋਰੀ ਕਰਨ ਚੱਲੇ ਹਾਂ। ਆਪ ਸਾਡੇ ਨਾਲ ਚੱਲ ਕੇ ਚੋਰੀ ਵਿਚ ਸਾਡੀ ਮਦਦ ਕਰਕੇ ਸਾਡੇ ਨਾਲ ਭਲਾ ਕਰੋ ਤੇ ਜਾਂ ਆਪਣਾ ਨਾਮ ਵਟਾ ਲਓ।

ਸੰਤ ਮਜ਼ਬੂਰ ਹੋ ਕੇ ਰਾਤ ਦੇ ਸਮੇਂ ਉਹਨਾਂ ਨਾਲ ਤੁਰ ਪਏ ਅਤੇ ਆਪਣੀ ਜੇਬ ਵਿਚ ਇਕ ਛੋਟਾ ਸੰਖ ਲੈ ਗਏ। ਜਦ ਉਹ ਤਿੰਨ ਅੱਧੀ ਰਾਤ ਨੂੰ ਨਗਰ ਵਿਚ ਗਏ ਤਾਂ ਦੋਹਾਂ ਚੋਰਾਂ ਨੇ ਇਕ ਸ਼ਾਹ ਦੇ ਘਰ ਦੀ ਕੰਧ ਵਿਚ ਸੰਨ੍ਹ ਲਾਈ। ਇਕ ਚੋਰ ਬਾਹਰ ਖੜ੍ਹਾ ਰਿਹਾ ਅਤੇ ਦੂਜਾ ਸੰਤਾਂ ਨੂੰ ਲੈ ਕੇ ਮਕਾਨ ਅੰਦਰ ਦਾਖਲ ਹੋ ਗਿਆ। ਜਦ ਸਾਰਾ ਮਾਲ ਬੰਨ੍ਹ ਕੇ ਚੁੱਕਣ ਲੱਗਾ, ਤਦ ਸੰਤਾਂ ਨੇ ਜੇਬ ਵਿਚੋਂ ਕਢ ਕੇ ਸੰਖ ਵਜਾ ਦਿੱਤਾ।

ਸੰਖ ਦੀ ਆਵਾਜ਼ ਸੁਣ ਕੇ ਘਰ ਵਾਲੇ ਜਾਗ ਪਏ। ਜੋ ਸੰਤਾਂ ਨਾਲ ਚੋਰ ਮਕਾਨ ਅੰਦਰ ਦਾਖਲ ਹੋਇਆ ਸੀ, ਉਹ ਚੋਰ ਤੇ ਬਾਹਰ ਖੜ੍ਹਾ ਚੋਰ-ਦੋਵੇਂ ਡਰ ਕੇ ਭਜ ਗਏ ਤੇ ਸੰਤਾਂ ਦੇ ਡੇਰੇ ਵਿਚ ਜਾ ਬੈਠੇ।

ਸੰਤ ਮਕਾਨ ਦੇ ਅੰਦਰ ਹੀ ਬੈਠ ਗਏ। ਘਰ ਵਾਲਿਆਂ ਨੇ ਉਨ੍ਹਾਂ ਨੂੰ ਫੜ ਲਿਆ। ਫਿਰ ਉਨ੍ਹਾਂ ਨੂੰ ਪਛਾਣ ਕੇ ਪੁੱਛਣ ਲੱਗੇ ਕਿ ਸੰਤ ਜੀ ਆਪ ਇਥੇ ਕਿਸ ਤਰ੍ਹਾਂ ਆਏ ਹੋ। ਉਨ੍ਹਾਂ ਨੇ ਚੋਰਾਂ ਦਾ ਸਾਰਾ ਹਾਲ ਸੁਣਾ ਕੇ ਕਿਹਾ, ਕਿ ਅਸੀਂ ਆਪਣਾ ਨਾਮ ਸਫਲ ਕੀਤਾ ਹੈ। ਸੰਖ ਵਜਾਉਣ ਕਰਕੇ ਆਪ ਜਾਗ ਪਏ ਤੇ ਮਾਲ ਬਚ ਗਿਆ। ਮੈਂ ਪਾਪ ਕਰਮ ਤੋਂ ਬਚ ਗਿਆ। ਚੋਰ ਵੀ ਪਾਪ ਤੋਂ ਬਚ ਗਏ। ਉਨ੍ਹਾਂ ਨੇ ਸੰਤਾਂ ਨੂੰ ਕਿਹਾ ਕਿ ਸਾਥੋਂ ਲੰਗਰ ਲਈ ਕੁਝ ਸੇਵਾ ਲੈ ਲਉ, ਅਤੇ ਇਕ ਸਾਲ ਦਾ ਲੰਗਰ ਦਾ ਖਰਚਾ ਦੇ ਦਿੱਤਾ।

ਜਦ ਸੰਤ ਆਪਣੇ ਡੇਰੇ ਵਿਚ ਗਏ ਤਾਂ ਅੱਗੇ ਚੋਰ ਗੁੱਸੇ ਵਿਚ ਬੈਠੇ ਸਨ। ਉਹ ਸੰਤਾਂ ਨੂੰ ਮਾਰਨ ਲੱਗੇ, ਤਾਂ ਸੰਤਾਂ ਨੇ ਉਸ ਨੂੰ ਇਕ ਸਾਲ ਦਾ ਖਰਚ ਦੇ ਦਿੱਤਾ। ਉਹ ਚੋਰ, ਚੋਰੀ ਦਾ ਕੰਮ ਤਿਆਗ ਕੇ ਲੰਗਰ ਦੀ ਸੇਵਾ ਕਰਨ ਲੱਗ ਪਏ। ਇਸ ਤਰ੍ਹਾਂ ਉਨ੍ਹਾਂ ਦਾ ਭਲਾ ਹੋ ਗਿਆ।

## ਬਿਨੁ ਸੇਵਾ ਧ੍ਰਿਗੁ ਹਥ ਪੈਰ

### ਮਾਹਣਾ ਜੱਟ

ਇਕ ਜੱਟ ਸਿੱਖ ਭਾਈ ਮਾਹਣਾ ਸੀ। ਜੋ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਲੰਗਰ 'ਚੋਂ ਰੋਜ਼ ਪ੍ਰਸ਼ਾਦਾ ਛਕਦਾ ਸੀ, ਤੇ ਸੇਵਾ ਨਹੀਂ ਸੀ ਕਰਦਾ ; ਨਾ ਹੀ ਬਾਣੀ ਦਾ ਕਦੇ ਪਾਠ ਕਰਦਾ ਸੀ।

ਇਕ ਦਿਨ ਸਿੱਖਾਂ ਨੇ ਗੁਰੂ ਜੀ ਨੂੰ ਕਿਹਾ, ਇਹ ਜੱਟ ਸਿੱਖ ਹਰ ਇਕ ਨਾਲ ਲੜਦਾ ਰਹਿੰਦਾ ਹੈ ਅਤੇ ਕੋਈ ਕੰਮ ਨਹੀਂ ਕਰਦਾ ਗੁਰੂ ਸਾਹਿਬ ਨੇ ਉਸ ਨੂੰ ਸਦਵਾ ਕੇ ਪੁੱਛਿਆ ਕਿ ਭਾਈ ! ਤੂੰ ਸੇਵਾ ਕਿਉਂ ਨਹੀਂ ਕਰਦਾ? ਉਹ ਕਹਿਣ ਲੱਗਾ ਕਿ ਮੈਂ ਸ਼ਰੀਕਾਂ ਦਾ ਕਹਿਣਾ ਨਹੀਂ ਮੰਨਣਾ, ਆਪ ਜੋ ਹੁਕਮ ਦਿਓਗੇ ਮੈਂ ਉਹ ਕਰਾਂਗਾ।

ਗੁਰੂ ਜੀ ਨੇ ਬਚਨ ਕੀਤਾ ਕਿ ਤੂੰ ਬਾਹਰ ਵਣ ਵਿਚ ਜਾ ਕੇ ਲੱਕੜਾਂ ਦੀ ਚਿਖਾ ਬਣਾ ਕੇ ਉਸ ਵਿਚ ਸੜ ਕੇ ਮਰ ਜਾ। ਇਹ ਬਚਨ ਕਰਕੇ ਗੁਰੂ ਜੀ ਨੇ ਉਸ ਦੇ ਨਾਲ ਇਕ ਸਿੱਖ ਨੂੰ ਘੱਲ ਦਿੱਤਾ।

ਉਹ ਜੱਟ ਸਿੱਖ ਬਾਹਰ ਜਾ ਕੇ ਲੱਕੜਾਂ ਦੀ ਚਿਖਾ ਬਣਾ ਕੇ ਜਦ ਸੜਨ ਲੱਗਾ ਤਦ ਪਹਿਲਾਂ ਉਸ ਨੇ ਅਗਨੀ ਦੀਆਂ ਪ੍ਰਕਰਮਾਂ ਕੀਤੀਆਂ ਅਤੇ ਉਸ ਦੇ ਸੇਕ ਤੋਂ ਡਰ ਕੇ ਕਹਿਣ ਲੱਗਾ ਮੈਂ ਗੁਰੂ ਦਾ ਹੁਕਮ ਨਹੀਂ ਮੰਨਣਾ।

ਇਤਨੇ ਚਿਰ ਨੂੰ ਇਕ ਚੋਰ, ਚੋਰ ਦਾ ਮਾਲ ਲੈ ਕੇ ਆ ਗਿਆ। ਉਸ ਨੇ ਪੁੱਛਿਆ ਇਹ ਚਿਖਾ ਕਿਉਂ ਬਣਾਈ ਹੈ? ਉਸ ਸਿੱਖ ਨੇ ਗੁਰੂ ਜੀ ਦਾ ਹੁਕਮ ਦੱਸ ਕੇ ਕਿਹਾ ਕਿ ਮੇਰਾ ਸੜਨ ਨੂੰ ਦਿਲ ਨਹੀਂ ਮੰਨਦਾ।

ਚੋਰ ਨੇ ਸਾਰੀ ਗੱਲ ਸੁਣ ਕੇ ਚੋਰ ਦਾ ਮਾਲ ਉਸ ਸਿੱਖ ਨੂੰ ਦੇ ਦਿੱਤਾ ਅਤੇ ਆਪ ਉਸ ਤੋਂ ਅਰਦਾਸ ਕਰਾ ਕੇ ਗੁਰ ਸਿੱਖੀ ਮੰਗ ਲਈ ਤੇ ਉਸ ਚਿਖਾ ਵਿਚ ਛਾਲ ਮਾਰਕੇ ਸੜ ਗਿਆ।

ਉਸੇ ਵੇਲੇ ਉਸ ਦੇ ਵਾਸਤੇ ਬਬਾਨ ਆਇਆ ਅਤੇ ਉਸ ਦੀ ਆਤਮਾ ਗੁਰੂ ਲੋਕ ਨੂੰ ਚਲੀ ਗਈ। ਉਹ ਸਿੱਖ ਚੋਰ ਦਾ ਮਾਲ ਗਿਣਨ ਲੱਗਾ। ਪਿਛੋਂ ਰਾਜਾ ਦੇ ਖੋਜ ਆ ਗਏ ਤੇ ਉਹਨਾਂ ਨੇ ਉਸ ਨੂੰ ਫੜ ਲਿਆ। ਜਦ ਰਾਜਾ ਦੇ ਪੇਸ਼ ਹੋਇਆ ਤਾਂ ਉਸ ਨੇ ਆਪਣਾ ਸਾਰਾ ਹਾਲ ਦੱਸ ਕੇ ਕਿਹਾ ਕਿ ਚੋਰ ਮੈਨੂੰ ਮਾਲ ਦੇ ਕੇ ਆਪ ਸੜ ਕੇ ਮਰ ਗਿਆ ਹੈ।

ਰਾਜਾ ਨੇ ਉਸ ਦੀ ਹਕੀਕਤ ਸੁਣ ਕੇ ਕਿਹਾ ਕਿ ਤੂੰ ਗੁਰ ਸਿੱਖੀ ਤਿਆਗ ਕੇ ਚੋਰ ਦਾ ਮਾਲ ਲਿਆ ਹੈ, ਇਸ ਲਈ ਤੈਨੂੰ ਸੂਲੀ 'ਤੇ ਚੜ੍ਹਾਇਆ ਜਾਂਦਾ ਹੈ। ਜੱਟ ਸਿੱਖ ਨੇ ਇਹ ਸੁਣ ਕੇ ਮਨ ਵਿਚ ਬੜਾ ਪਸਚਾਤਾਪ ਕੀਤਾ।

## ਕੁਬਿਜਾਂ

ਪਰ ਇਸ ਸਮੇਂ ਇਕ ਹੋਰ ਵੀ ਵਿਚਿਤਰ ਘਟਨਾ ਹੋਈ ਜਦ ਕਿ ਸ੍ਰੀ ਕ੍ਰਿਸ਼ਨ ਜੀ, ਅਕ੍ਰੂਰ ਜੀ ਦੇ ਨਾਲ ਮਥਰਾ ਵੱਲ ਜਾ ਰਹੇ ਸਨ। ਉਸ ਰਸਤੇ ਹੀ

ਕੁਬਿਜਾਂ ਵੀ ਅੱਗੇ ਅੱਗੇ ਮਥਰਾ ਵੱਲ ਜਾ ਰਹੀ ਸੀ।

ਕੰਸ ਦੇ ਬਾਗ ਦੀ ਰਾਖੀ ਤੇ ਮਾਲਣ ਕੁਬਜਾਂ ਸੀ। ਇਹ ਫੁੱਲਾਂ ਤੋਂ ਮਹਿਕ ਵਾਲਾ ਤੇਲ ਤੇ ਅਤਰ ਬਣਾਉਣ ਵਿਚ ਮਾਹਿਰ ਸੀ। ਇਸ ਲਈ ਇਹ ਕੰਸ ਨੂੰ ਕੁਬੀ ਹੋਣ ਕਰਕੇ ਵੀ ਮਨਜ਼ੂਰ ਸੀ ਤੇ ਉਸ ਨੇ ਇਸ ਖਾਸ ਕੰਮ 'ਤੇ ਇਸ ਨੂੰ ਲਾਇਆ ਹੋਇਆ ਸੀ। ਇਸ ਦੇ ਨਾਲ ਹੀ ਕੰਸ ਨੂੰ ਮਹਿੰਦੀ. ਤੇ ਚੰਦਨ ਦਾ ਤਿਲਕ ਆਦਿ ਲਗਾਉਣ ਦਾ ਕੰਮ ਵੀ ਇਹੋ ਕੁਬਿਜਾਂ ਹੀ ਕਰਦੀ ਸੀ।

ਪਰ ਜਦ ਸ੍ਰੀ ਕ੍ਰਿਸ਼ਨ ਜੀ ਕੁਬਿਜਾਂ ਦੇ ਨੇੜੇ ਪੁੱਜੇ ਤਾਂ ਉਸ ਨੇ ਪੂਰੇ ਧਿਆਨ ਨਾਲ ਉਹਨਾਂ ਦੇ ਦਰਸ਼ਨ ਕੀਤੇ। ਕ੍ਰਿਸ਼ਨ ਜੀ ਦੇ ਅਦਭੁਤ ਕੌਤਕਾਂ ਤੇ ਸੁੰਦਰਤਾਈ ਦੀਆਂ ਸਿਫਤਾਂ ਉਹ ਅੱਗੇ ਵੀ ਸੁਣਦੀ ਹੀ ਰਹੀ ਸੀ। ਕਾਲੀ ਨਾਗ ਦੇ ਫੁੰਕਾਰੇ ਨਾਲ ਕ੍ਰਿਸ਼ਨ ਜੀ ਦਾ ਰੰਗ ਸਾਂਵਲਾ ਹੋ ਗਿਆ ਸੀ, ਪਰ ਚੇਹਰੇ ਦੀ ਕ੍ਰਾਂਤੀ, ਤਿਖੇ ਨਕਸ ਤੇ ਬੰਸਰੀ ਦੀ ਧੁਨ ਨਾਲ ਉਹ ਆਮ ਲੋਕਾਂ ਦੇ ਦਿਲ ਚੁਰਾ ਲਿਆ ਕਰਦੇ ਸਨ। ਸੋ ਇਹ ਕੁਬਿਜਾਂ, ਸ੍ਰੀ ਕ੍ਰਿਸ਼ਨ ਜੀ ਵੱਲ ਵੇਖਦਿਆਂ ਹੀ ਐਸੀ ਮਸਤੀ ਤੇ ਪਰੇਮ ਵਿਚ ਆ ਗਈ ਕਿ ਉਹਨਾਂ ਵੱਲ ਇਕ ਟਕ ਹੀ ਵੇਖੀ ਗਈ। ਉਸ ਦੇ ਹੱਥ ਵਿਚ ਫੁੱਲਾਂ ਦੀ ਮਾਲਾ ਤੇ ਚੰਦਨ ਦਾ ਤਿਲਕ ਲਗਾਉਣ ਦੀ ਸਾਮੱਗਰੀ ਸੀ। ਉਹ ਕੰਸ ਦੇ ਦਰਬਾਰ ਵੱਲ ਜਾ ਰਹੀ ਸੀ। ਉਹ ਰੋਜ਼ ਹੀ ਜਾਂਦੀ ਤੇ ਤਿਲਕ ਲਗਾਉਂਦੀ ਸੀ। ਪਰ ਲੱਕ ਕੁਬਾ ਹੋਣ ਕਰਕੇ, ਉਸ ਦਾ ਨਾਮ ਕੁਬਿਜਾਂ ਪਿਆ ਹੋਇਆ ਸੀ।

ਹਿਰਦਿਆਂ ਦੇ ਅੰਦਰ ਦੀ ਜਾਨਣ ਵਾਲੇ ਭਗਵਾਨ ਕ੍ਰਿਸ਼ਨ ਜੀ ਵੀ ਖੜ੍ਹੇ ਹੋ ਗਏ। ਇਹ ਕੰਸ ਦੀ ਮਾਲਣ ਸੀ, ਤੇ ਇਸ ਦੇ ਦਿਲ ਵਿਚ ਕੰਸ ਦਾ ਵੱਡਾ ਡਰ ਸੀ, ਪਰ ਅੱਜ ਭਗਵਾਨ ਦੇ ਦਰਸ਼ਨਾਂ ਨੇ ਇਸ ਦੇ ਡਰ ਨੂੰ ਹਟਾ ਦਿੱਤਾ। ਇਹ ਨਿਡਰ ਹੋ ਗਈ, ਅਗੇ ਵਧੀ, ਉਹੀ ਚੰਦਨ ਦਾ ਤਿਲਕ ਜੋ ਕੰਸ ਲਈ ਲਿਜਾ ਰਹੀ ਸੀ, ਅਗੇ ਵਧ ਕੇ ਸ੍ਰੀ ਕ੍ਰਿਸ਼ਨ ਜੀ ਦੇ ਮੱਥੇ ਨੂੰ ਲਾ ਦਿੱਤਾ, ਪਰ ਕੁਬੀ ਹੋਣ ਕਰਕੇ ਵਿਚਾਰੀ ਨੂੰ ਅੱਡੀਆਂ ਚੁੱਕ ਕੇ ਵੀ ਤਿਲਕ ਲਗਾਉਣਾ ਔਖਾ ਸੀ।

ਭਗਵਾਨ ਨੇ ਸਿਰ ਨੀਵਾਂ ਕਰਕੇ ਤਿਲਕ ਲਗਵਾਇਆ, ਪਰ ਤਿਲਕ ਲਗਵਾਉਣ ਮਗਰੋਂ ਕੀ ਕੀਤਾ? ਉਹਨਾਂ ਨੇ ਆਪਣੇ ਪੈਰ ਨੂੰ ਕੁਬਿਜਾਂ ਦੇ ਪੈਰ 'ਤੇ ਰੱਖ ਕੇ, ਹੱਥਾਂ ਨਾਲ ਹੱਥ ਫੜ ਕੇ, ਕੁਬਿਜਾਂ ਨੂੰ ਜ਼ੋਰ ਨਾਲ ਉਪਰ ਚੁਕਿਆ ਤੇ ਸਿੱਧਿਆਂ ਕਰ ਦਿੱਤਾ।

ਭਗਵਾਨ ਦੇ ਹੱਥ ਲੱਗਣ ਦੀ ਦੇਰ ਸੀ ਕਿ ਕੁਬਿਜਾਂ ਦਾ ਕੁਬ ਦੂਰ ਹੋ ਗਿਆ। ਹੱਡੀਆਂ ਦੇ ਵਲ ਨਿਕਲ ਗਏ। ਕੁਬ ਕਰਕੇ ਜੋ ਸੋਹਣੀ ਹੁੰਦੇ ਵੀ ਕਰੂਪ ਸੀ, ਕੁਬ ਨਿਕਲ ਕੇ ਸੋਹਣੀ ਸਲੋਨੜੀ ਨਾਰੀ ਬਣ ਗਈ ਇਥੋਂ ਤਕ ਕਿ ਭਗਵਾਨ ਕ੍ਰਿਸ਼ਨ ਦੀਆਂ ਸਖੀਆਂ 'ਚੋਂ ਸਿਰ ਕੱਢ ਸਖੀ ਬਣ ਗਈ। ਭਗਤੀ ਵਿਚ ਪਿਆਰ ਵਿਚ ਤੇ ਹਰ ਗੱਲ ਗੱਲ ਵਿਚ ਸਖੀਆਂ ਤੋਂ ਨੰਬਰ ਲੈ ਗਈ।

## ਬੱਧਕ ਸ਼ਿਕਾਰੀ

ਸ਼ਿਕਾਰੀਆਂ ਦੇ ਪ੍ਰਸੰਗ ਵੀ ਦੋ ਹਨ। ਇਕ ਸ਼ਿਕਾਰੀ ਤਾਂ ਉਹ ਹੋਇਆ ਹੈ, ਜਿਸ ਨੇ ਸ਼ਿਕਾਰ ਨਾ ਮਿਲਣ ਤੇ, ਜੰਗਲ ਵਿਚ ਬੈਠ ਇਕ ਤਪੱਸਵੀ ਸਾਧੂ ਅੱਗੇ, ਜਦ ਉਹ ਆਪਣੀ ਸਮਾਧੀ ਵਿਚ ਮਸਾਂ ਅੱਖਾਂ ਬੰਦ ਕਰਕੇ ਬੈਠਾ ਸੀ, ਕਿ ਹੁਣ ਜੋ ਵੀ ਸ਼ਿਕਾਰ ਮਿਲੇਗਾ, ਉਸ ਦਾ ਅੱਧ ਸੰਤਾਂ ਦੀ ਭੇਟਾ ਕਰਾਂਗਾ। ਪਰ ਉਹ ਭਲੇ ਨੂੰ ਪਤਾ ਨਹੀਂ ਸੀ ਕਿ ਪ੍ਰਭੂ ਦੇ ਪਿਆਰੇ, ਇਸ ਹਿੰਸਾ ਦੇ ਕੰਮ ਤੋਂ ਨਫਰਤ ਕਰਦੇ ਹਨ, ਉਹ ਮੇਰੀ ਭੇਟਾ 'ਤੇ ਨਾਰਾਜ ਹੋਣਗੇ ਖੁਸ਼ ਨਹੀਂ ਹੋਣਗੇ, ਪਰ ਇਹ ਵੀ ਪ੍ਰਭੂ ਦੀ ਆਪਣੀ ਹੀ ਲੀਲ੍ਹਾ ਹੈ ਕਿ ਉਸ ਨੇ ਭਾਂਤ ਭਾਂਤ ਦੇ ਜੀਵਾਂ ਜੰਤਾਂ ਵਿਚ ਭਾਂਤ ਭਾਂਤ ਦੇ ਹੀ ਖਿਆਲ, ਭਾਂਤ ਭਾਂਤ ਦੇ ਧੰਦੇ, ਉਹਨਾਂ ਦੇ ਜੀਵਨ-ਗੁਜ਼ਾਰਨ ਲਈ ਬਣਾ ਦਿੱਤੇ ਹਨ।

ਸੋ ਸਭ ਜੀਵ ਆਪਣੀ ਆਪਣੀ ਰੁਚੀ ਅਨੁਸਾਰ ਧੰਦਿਆਂ ਵਿਚ ਲੱਗ ਜਾਂਦੇ ਹਨ, ਪਰ ਇਹਨਾਂ ਵਿਚ ਕੋਈ ਵਿਰਲਾ ਹੁੰਦਾ ਹੈ ਜੋ ਗਿਆਨ ਦੇ ਅਨੁਸਾਰੀ ਹੋ ਕੇ ਹਰ ਗੱਲ ਨੂੰ ਸਮਝ ਕੇ ਸੋਚ ਕੇ ਕਰਦਾ ਹੈ। ਨਹੀਂ ਤਾਂ ਸਭ ਆਪੋ ਆਪਣੀ ਧੁੰਨ ਵਿਚ, ਆਪੋ ਆਪਣੇ ਧੰਦਿਆਂ ਵਿਚ ਲੱਗੇ ਹੋਏ ਹਨ।

ਸ਼ਿਕਾਰੀ ਦੂਰੋਂ ਹੀ ਸੰਤਾਂ ਲਈ ਭੇਟਾ ਦੇਣੀ ਸੁਖ ਕੇ ਚਲਾ ਗਿਆ ਤੇ ਉਸ ਨੂੰ ਜਾਂਦੇ ਹੀ ਕਾਮਯਾਬੀ ਹੋ ਗਈ। ਇਹ ਚੋਗਾ ਖਿਲਾਰ ਕੇ ਜਾਲ ਲਾਉਂਦਾ ਸੀ, ਤੇ ਭੋਲੇ ਪੰਛੀ, ਚੋਗਾ ਚੁਗਣ ਆਏ ਇਸ ਦੇ ਜਾਲ ਵਿਚ ਫਸ ਜਾਂਦੇ ਸਨ।

ਸੋ ਪੰਜ ਦਸ ਪੰਛੀ ਇਸ ਨੇ ਜਾਲ ਲਾ ਕੇ ਫੜ ਲਏ। ਇਸ ਨੇ ਫੜੇ ਪੰਛੀ ਮਾਰ ਦਿੱਤੇ ਤੇ ਅੱਧੇ ਸੰਤਾਂ ਅਗੇ ਲਿਆ ਰੱਖੇ। 'ਲੌ ਮਹਾਰਾਜ਼ ! ਇਹ ਤੁਹਾਡੀ ਭੇਟਾ ਹੈ।

ਅਵਾਜ਼ ਸੁਣਕੇ ਸੰਤਾਂ ਦੇ ਨੇਤਰ ਖੁਲ੍ਹੇ, ਸਾਹਮਣੇ ਮਰੇ ਹੋਈ ਪੰਛੀ ਪਏ ਸਨ।

''ਹੈਂ, ਓਏ ਦੁਸਟਾ, ਕੀ ਕਹਿੰਦਾ ਹੈਂ, ਲੈ ਜਾ ਇਹਨਾਂ ਨੂੰ ਇਥੋਂ ਚੁੱਕ ਲੈ।''

ਸ਼ਿਕਾਰੀ ਨੇ ਹੱਥ ਜੋੜੇ, 'ਮਹਾਰਾਜ ! ਮੈਂ ਸ਼ਿਕਾਰੀ ਹਾਂ, ਮੇਰਾ ਤਾਂ ਧੰਦਾ ਹੀ ਏਹੀ ਹੈ, ਮੈਂ ਸਾਰਾ ਦਿਨ ਖਪਿਆ, ਕੋਈ ਸ਼ਿਕਾਰ ਮੇਰੇ ਕਾਬੂ ਨਾ ਆਇਆ, ਪਰ ਤੁਹਾਡੇ ਅੱਗੇ, ਜੋ ਮਿਲੇ ਉਸ ਦਾ ਅਧ ਦਿਆਂਗਾ, ਇਹ ਸੁਖਣਾ ਸੁਖੀ ਤਾਂ ਥੋੜ੍ਹੀ ਦੇਰ ਵਿਚ ਹੀ ਇਹ ਪੰਛੀ ਮੇਰੇ ਜਾਲ ਵਿਚ ਫਸ ਗਏ ਸੋ ਅੱਧੇ ਤੁਹਾਡੀ ਭੇਟਾ ਹਨ।

'ਹੱਛਾ' ਇਹ ਗੱਲ ਹੈ, ਤੂੰ ਸਾਨੂੰ, ਸਾਡੀ ਇੱਛਾ ਅਨੁਸਾਰ ਪੁਛ ਕੇ ਸੁਖਦਾ ਤੇ ਜੋ ਅਸੀਂ ਕਹਿੰਦੇ, ਉਹ ਸਾਨੂੰ ਫੜ ਕੇ ਲਿਆ ਦੇਂਦਾ, ਤਾਂ ਫਿਰ ਅਸੀਂ ਜ਼ਰੂਰ ਪ੍ਰਵਾਨ ਕਰ ਲੈਂਦੇ, ਪਰ ਇਹ ਪੰਛੀ ਸਾਡੇ ਅਗੋਂ ਚੁਕ ਲੈ, ਅਸਾਂ ਨਹੀਂ ਲੈਣੇ।'

'ਫਿਰ ਜਿਹੜਾ ਪੰਛੀ ਕਹੋ, ਉਹ ਫੜ ਕੇ ਲਿਆ ਦਿਆਂ।'

'ਸਾਨੂੰ ਤਾਂ ਚਤਰ ਭੁਜ ਪੰਛੀ ਭਗਵੇ ਰੰਗ ਵਾਲਾ ਲਿਆ ਦੇਹ, ਜੇ ਲਿਆ ਸਕਦਾ ਹੈਂ।

'ਲਿਆਵਾਂਗਾ।'

'ਚੰਗਾ, ਫਿਰ ਇਹ ਚੁਕ ਲੈ ਤੇ ਉਹ ਲੈ ਆ।'

'ਸਤਿ ਬਚਨ' ਕਹਿ ਕੇ ਉਸ ਨੇ ਅਗੋਂ ਪੰਛੀ ਚੁੱਕ ਲਏ ਤੇ ਤੁਰ ਗਿਆ।

ਦੂਜੇ ਦਿਨ ਉਹ ਸ਼ਿਕਾਰੀ ਘਰੋਂ ਪ੍ਰਣ ਕਰਕੇ ਤੁਰਿਆ ਕਿ ਅੱਜ ਚਤੁਰ

ਭੁਜ ਪੰਛੀ ਹੀ ਫੜਨਾ ਹੈ, ਹੋਰ ਕੋਈ ਪੰਛੀ ਨਹੀਂ ਫੜਨਾ। ਉਸ ਦੇ ਜਾਲ ਵਿਚ ਹੋਰ ਅਨੇਕਾਂ ਪੰਛੀ ਫਸੇ, ਪਰ ਉਹ ਸਭ ਨੂੰ ਛੱਡੀ ਗਿਆ, ਤੇ ਸੰਤਾਂ ਦੇ ਦਸੇ ਚਤੁਰ ਭੁਜ ਪੰਛੀ ਨੂੰ ਲੱਭਦਾ ਫਿਰਿਆ।

ਸਾਰਾ ਦਿਨ ਗੁਜ਼ਰ ਗਿਆ, ਦੂਰ ਦੂਰ ਤਕ ਜੰਗਲਾਂ ਵਿਚ ਚਲਾ ਗਿਆ। ਉਸ ਦੇ ਨਾਲ ਕੁੱਤੇ ਵੀ ਸਨ, ਜੋ ਸਹੇ, ਗਿੱਦੜ ਹੋਰ ਅਜੇਹੇ ਜਾਨਵਰਾਂ ਦੇ ਮਗਰ ਭੱਜਦੇ ਤੇ ਘੇਰਦੇ, ਪਰ ਅੱਜ ਉਸ ਨੇ ਕੁੱਤਿਆਂ ਨੂੰ ਵੀ ਐਸਾ ਕਰਨ ਲਈ ਨਾ ਛੱਡਿਆ। ਭੁੱਖਾ-ਭਾਣਾ ਸੌਂ ਗਿਆ। ਕਹਿਣ ਲੱਗਾ ਖਾਵਾਂਗਾ ਵੀ ਤਾਂ, ਜੇ ਉਸ ਪੰਛੀ ਨੂੰ ਫੜ ਲਵਾਂਗਾ।

ਦੂਜੇ ਦਿਨ ਸਵੇਰੇ ਫਿਰ ਤੁਰ ਪਿਆ, ਉਸ ਨੇ ਫੈਸਲਾ ਕੀਤਾ ਕਿ ਜੇ ਅੱਜ ਵੀ ਉਹ ਪੰਛੀ ਨਾ ਮਿਲਿਆ, ਤਾਂ ਉਹ ਚਿਖਾ ਵਿਚ ਸੜ ਜਾਏਗਾ, ਪਰ ਘਰ ਨਹੀਂ ਆਏਗਾ। ਦੁਪਹਿਰ ਵੇਲਾ ਵੀ ਲੰਘ ਗਿਆ। ਦਿਨ ਦਾ ਕੁਝ ਖਾਧਾ ਪੀਤਾ ਹੀ ਨਹੀਂ ਸੀ, ਇਸ ਲਈ ਥੱਕ ਕੇ ਨਿਢਾਲ ਹੋ ਗਿਆ। ਲੌਢੇ ਕੁ ਵੇਲੇ ਉਸ ਨੇ ਚਿਖਾ ਬਣਾਈ ਤੇ ਸੜਨ ਲਈ ਤਿਆਰ ਹੋ ਗਿਆ।

ਉਧਰ ਭਗਵਾਨ ਨੂੰ ਉਸ ਦੀ ਦ੍ਰਿੜ੍ਹਤਾ ਤੇ ਸੜ ਮਰਨ ਦੀ ਗੱਲ ਨੇ ਫਿਕਰ ਪਾ ਦਿੱਤਾ, ਚਿਖਾ 'ਤੇ ਬੈਠ ਕੇ ਅੱਗ ਲਾਉਣ ਹੀ ਲੱਗਾ ਸੀ ਕਿ ਭਗਵੇ ਰੰਗ ਦੇ ਭਗਵਾਨ ਰੂਪ-ਪੰਛੀ ਨੇ ਸਾਹਮਣੇ ਆ ਕੇ ਨੱਚਣਾ ਟੱਪਣਾ ਸ਼ੁਰੂ ਕਰ ਦਿੱਤਾ।

ਇਹ ਦੇਖ ਕੇ ਸ਼ਿਕਾਰੀ ਚਿਖਾ ਤੋਂ ਉਠ ਬੈਠਾ ਤੇ ਉਸ ਦੇ ਮਗਰ ਲੱਗ ਪਿਆ, ਪਰ ਉਹ ਪੰਛੀ ਦੂਰ ਜਾ ਕੇ ਹੀ ਉਸ ਦੀ ਪਕੜ ਤੋਂ ਦੂਰ ਲੰਘ ਗਿਆ। ਕਈ ਮੀਲਾਂ ਤਕ ਗਿਆ ਪਰ ਅਖੀਰ ਥੱਕ ਕੇ ਡਿਗ ਗਿਆ। ਬਸ ਹੁਣ ਮਰਾਂਗਾ, ਜੀਵਾਂਗਾ ਨਹੀਂ, ਪਰ ਚਿਖਾ ਜੋ ਕਈ ਘੰਟੇ ਲਾ ਕੇ ਬਣਾਈ ਸੀ, ਉਹ ਦੂਰ ਰਹਿ ਗਈ ਹੈ, ਉਥੋਂ ਤੀਕ ਜਾਣਾ ਕਠਨ ਹੈ, ਚੱਲੋ ਛੁਰੀ ਮਾਰੋ ਤੇ ਮਰ ਜਾਓ।

ਇਹ ਸੋਚ ਕੇ ਉਸ ਨੇ ਛੁਰੀ ਕੱਢੀ ਮਾਰਨ ਹੀ ਲੱਗਾ ਸੀ ਕਿ ਭਗਵਾਨ ਚਤੁਰ ਭੁਜ ਪੰਛੀ ਬਣ ਕੇ ਫਿਰ ਸਾਹਮਣੇ ਆ ਗਏ।

ਸ਼ਿਕਾਰੀ ਨੇ ਇਹ ਦੇਖ ਕੇ ਜਾਲ ਸੁੱਟ ਦਿੱਤਾ, ਤੇ ਦੌੜਨ ਭੱਜਣ ਦੀ ਬਜਾਏ ਉਥੇ ਹੀ ਬੈਠ ਗਿਆ ਹੈ, 'ਹੇ ਪ੍ਰਭੂ! ਜੇ ਤੂੰ ਮੈਨੂੰ ਬਚਾਉਣਾ ਹੈ ਤਾਂ ਇਸ ਪੰਛੀ ਨੂੰ ਆਪੇ ਹੀ ਇਸ ਜਾਲ 'ਚ ਫਸਾ ਦੇ, ਮੇਰੀ ਹੁਣ ਭੱਜਣ ਦੀ ਵਾਹ ਨਹੀਂ ਹੈ।

ਉਸ ਨੂੰ ਚੁਪ ਕਰਕੇ ਬੈਠੇ ਵੇਖ, ਭਗਵਾਨ ਆਪੇ ਹੀ ਜਾਲ ਵਿਚ ਆਨ ਫਸੇ, ਹੁਣ ਸ਼ਿਕਾਰੀ ਨੂੰ ਏਨੀ ਖੁਸ਼ੀ ਹੋਈ ਕਿ ਉਹ ਭੁਲ ਗਿਆ ਕਿ ਮੈਂ ਥੱਕਾ ਹੋਇਆ ਹਾਂ ਜਾਂ ਮੇਰੇ ਵਿਚ ਤੁਰਨ ਦੀ ਸ਼ਕਤੀ ਨਹੀਂ ਹੈ, ਬੱਸ ਉਠਿਆ ਤੇ ਚਤੁਰ ਭੁਜ ਪੰਛੀ ਨੂੰ ਜਾਲ ਵਿਚ ਵਲੇਟ ਕੇ, ਚੁਕ ਕੇ ਸੰਤਾਂ ਕੋਲ ਆਇਆ।

ਸੰਤਾਂ ਨੇ ਦੂਰੋਂ ਹੀ ਵੇਖ ਲਿਆ। ਉਹ ਅਗੇ ਹੀ ਉਡੀਕ ਰਹੇ ਸਨ ਕਿ ਸ਼ਿਕਾਰੀ ਜਿਹੜਾ ਆਇਆ ਨਹੀਂ, ਉਹ ਜ਼ਰੂਰ ਹੀ ਨਿਰਾਸ ਹੋ ਕੇ ਸਾਡੇ ਪਾਸ ਪੁੱਜੇਗਾ ਤੇ ਫਿਰ ਉਸ ਨੂੰ ਅਸਲੀ ਗੱਲ ਦੱਸਾਂਗੇ, ਪਰ ਉਹ ਸ਼ਿਕਾਰੀ ਸੱਚਮੁਚ ਹੀ ਚਤੁਰ ਭੁਜ ਪੰਛੀ ਲਈ ਆਉਂਦਾ ਸੀ, ਭਗਵਾਨ ਸ਼ਿਕਾਰੀ ਦੇ ਜਾਲ ਵਿਚ ਹੀ ਹੱਸ ਤੇ ਮੁਸਕਰਾ ਰਹੇ ਸਨ ਸੰਤਾਂ ਨੇ ਪਹਿਲੇ ਬੱਧਕ ਨੂੰ ਨਮਸ਼ਕਾਰ ਕੀਤੀ ਤੇ ਫਿਰ ਪ੍ਰਭੂ ਦੀ ਚਰਨੀਂ ਲੱਗ ਗਏ। ਪ੍ਰਭੂ ਨੇ ਸਾਖਯਾਤ ਦਰਸ਼ਨ ਦੇ ਕੇ ਸੰਤਾਂ ਨੂੰ ਵੀ ਬੱਧਕ ਨੂੰ ਵੀ, ਦੋਹਾਂ ਨੂੰ ਨਦਰੀ-ਨਦਰ ਨਿਹਾਲ ਕਰ ਦਿੱਤਾ ਤੇ ਫਿਰ ਅਲੋਪ ਹੋ ਗਏ। ਪਰ ਸੰਤ ਤੇ ਬੱਧਕ ਹੁਣ ਏਨੇ ਮਸਤੀ ਤੇ ਪ੍ਰੇਮ ਵਿਚ ਆਏ ਕਿ ਕਈ ਦਿਨ ਉਥੇ ਹੀ ਸਮਾਧੀ ਵਿਚ ਸਥਿਤ ਰਹੇ ਤੇ ਫਿਰ ਸਰੀਰ ਨੂੰ ਛੱਡ ਕੇ ਪ੍ਰਭੂ ਦੀ ਪੁਰੀ ਵਿਚ ਜਾ ਵਸੇ।

## ਮਨ ਅਪੁਨੇ ਤੇ ਬੁਰਾ ਮਿਟਾਨਾ॥

## ਚੰਦਨ ਦਾ ਸੌਦਾਗਰ।

ਇਕ ਰਾਜਾ ਰੋਗ ਕਰਕੇ ਬੜਾ ਬੀਮਾਰ ਰਹਿੰਦਾ ਸੀ। ਇਹ ਸੁਣ ਕੇ ਇਕ ਸੌਦਾਗਰ ਨੇ ਬਹੁਤ ਸਾਰਾ ਚੰਦਨ ਖਰੀਦ ਲੀਤਾ ਤੇ ਵਿਚਾਰਿਆ ਕਿ ਜਦੋਂ

ਰਾਜਾ ਦੀ ਮ੍ਰਿਤੂ ਹੋਵੇਗੀ, ਰਾਜਾ ਦੀ ਚਿਖਾ ਲਈ ਮੇਰੇ ਪਾਸੋਂ ਚੰਦਨ ਖਰੀਦਣਗੇ। ਅਤੇ ਬਹੁਤ ਲਾਭ ਪ੍ਰਾਪਤ ਹੋਵੇਗਾ। ਪ੍ਰੰਤੂ ਪ੍ਰਮੇਸ਼ਰ ਦੀ ਅਗਾਤ ਗਤੀ ਹੈ। ਈਸ਼ਵਰ ਦੀ ਕ੍ਰਿਪਾ ਨਾਲ ਕੁਝ ਦਿਨ ਮਗਰੋਂ ਰਾਜੇ ਦਾ ਰੋਗ ਦੂਰ ਹੋ ਗਿਆ, ਕਿਉਂਕਿ ਬੜੇ ਬੜੇ ਵੈਦ ਇਲਾਜ ਕਰ ਰਹੇ ਸਨ। ਰਾਜੇ ਦੀ ਅਰੋਗਤਾ ਸੁਣ ਕੇ ਸੌਦਾਗਰ ਨੂੰ ਬਹੁਤ ਚਿੰਤਾ ਹੋਈ ਕਿ ਮੇਰਾ ਚੰਦਨ ਖਰੀਦਿਆ ਹੋਇਆ ਨਿਸਫਲ ਹੀ ਹੋ ਗਿਆ। ਫਿਰ ਏਹੀ ਬਾਰੰ ਬਾਰ ਮਨ ਵਿਚ ਚਿਤਵੇ ਕਿ ਰਾਜੇ ਦੀ ਛੇਤੀ ਮ੍ਰਿਤੂ ਹੋਵੇ ਤੇ ਮੇਰਾ ਚੰਦਨ ਵਿਕੇ।

ਇਕ ਦਿਨ ਰਾਜਾ ਫਿਰਦਾ ਹੋਇਆ ਸੌਦਾਗਰ ਦੇ ਮਕਾਨ ਕੋਲੋਂ ਲੰਘਿਆ ਤਾਂ ਦੇਖਿਆ ਕਿ ਮੇਰੇ ਮਹਿਲਾਂ ਨਾਲੋਂ ਭੀ ਇਸ ਦਾ ਮਕਾਨ ਬਹੁਤ ਸੁੰਦਰ ਹੈ। ਵਜ਼ੀਰ ਨੂੰ ਹੁਕਮ ਦਿੱਤਾ ਕਿ ਇਹ ਮਕਾਨ ਗਿਰਾ ਦੇਵੋ। ਕਿਉਂਕਿ ਮੇਰੇ ਮੰਦਰ ਤੋਂ ਵੀ ਉਚਾ ਹੈ ਵਜ਼ੀਰ ਇਹ ਸੁਣ ਕੇ ਚੁਪ ਕਰ ਰਿਹਾ।

ਕੁਝ ਦਿਨਾਂ ਮਗਰੋਂ ਫਿਰ ਰਾਜਾ ਉਥੋਂ ਦੀ ਲੰਘਿਆ ਤੇ ਵਜ਼ੀਰ ਨੂੰ ਕ੍ਰੋਧ ਨਾਲ ਕਿਹਾ, ਕਿ ਤੂੰ ਇਹ ਮਕਾਨ ਕਿਉਂ ਨਹੀਂ ਗਿਰਾਇਆ। ਮੈਂ ਤੈਨੂੰ ਦੰਡ ਦੇਵਾਂਗਾ। ਵਜ਼ੀਰ ਨੇ ਨਿੰਮ੍ਰਤਾ ਨਾਲ ਕਿਹਾ ਮਹਾਰਾਜ! ਹੁਣ ਗਿਰਾ ਦੇਵਾਂਗੇ।

ਫਿਰ ਵਜ਼ੀਰ ਨੇ ਵਿਚਾਰਿਆ ਕਿ ਇਹ ਰਾਜਾ ਬੜਾ ਧਰਮਾਤਮਾ ਹੈ ਬਿਨਾਂ ਅਪਰਾਧ ਤੋਂ ਕਿਸੇ ਦਾ ਨੁਕਸਾਨ ਨਹੀਂ ਕਰਦਾ, ਇਸ ਸੁਦਾਗਰ ਨੇ ਕੋਈ ਅਪਰਾਧ ਕੀਤਾ ਹੋਵੇਗਾ ਜਿਸ ਕਰਕੇ ਰਾਜਾ ਇਸ ਦੇ ਮੰਦਰ ਨੂੰ ਗਿਰਾਉਂਦਾ ਹੈ।

ਵਜ਼ੀਰ ਨੇ ਇਕਾਂਤ ਅਸਥਾਨ ਵਿਖੇ ਸੁਦਾਗਰ ਨੂੰ ਬੁਲਾ ਕੇ ਪੁੱਛਿਆ ਕਿ ਸੱਚ ਕਹੁ ਤੂੰ ਰਾਜੇ ਦਾ ਕੀ ਨੁਕਸਾਨ ਕੀਤਾ ਹੈ ਜਿਸ ਕਰਕੇ ਰਾਜਾ ਤੇਰੇ ਪਰ ਕ੍ਰੋਧਵਾਨ ਹੈ। ਜੇਕਰ ਝੂਠ ਬੋਲੇਂਗਾ ਤਾਂ ਤੇਰਾ ਮਕਾਨ ਹੁਣੇ ਗਿਰਵਾ ਦੇਵਾਂਗਾ।

ਸੁਦਾਗਰ ਨੇ ਹੱਥ ਜੋੜ ਕੇ ਕਿਹਾ ਹੇ ਵਜ਼ੀਰ! ਜਦ ਰਾਜਾ ਸਖਤ ਬੀਮਾਰ ਹੋ ਗਿਆ ਸੀ ਉਸ ਸਮੇਂ ਮੈਂ ਚੰਦਨ ਖਰੀਦ ਲਿਆ ਸੀ ਕਿ ਰਾਜਾ ਦੇ ਸਸਕਾਰ ਕਰਨ ਲਈ ਮੇਰੇ ਪਾਸੋਂ ਚੰਦਨ ਖਰੀਦਣਗੇ ਅਤੇ ਮੈਨੂੰ ਲਾਭ ਹੋਵੇਗਾ। ਸੋ ਹੁਣ ਈਸ਼ਵਰ ਦੀ ਨੇਤ ਨਾਲ ਰਾਜਾ ਅਰੋਗ ਹੋ ਗਿਆ ਹੈ ਤੇ ਮੇਰੇ ਚੰਦਨ ਨੂੰ ਹੋਰ

ਕੋਈ ਖਰੀਦ ਨਹੀਂ ਸਕਦਾ ਤੇ ਮੈਂ ਇਹੀ ਮਨ ਕਰਕੇ ਚਿਤਵਦਾ ਰਹਿੰਦਾ ਹਾਂ ਕਿ ਰਾਜਾ ਛੇਤੀ ਮਰੇ ਤਾਂ ਮੇਰਾ ਚੰਦਨ ਵਿਕੇ।

ਉਸੀ ਸਮੇਂ ਵਜ਼ੀਰ ਨੇ ਧਨ ਦੇ ਕੇ ਸਾਰਾ ਚੰਦਨ ਖਰੀਦ ਲਿਆ। ਅਤੇ ਰਾਜਾ ਦੇ ਖ਼ਜਾਨੇ ਵਿਚ ਜਮ੍ਹਾ ਕਰ ਦਿੱਤਾ। ਜਦੋਂ ਸੁਦਾਗਰ ਦੇ ਮਨ ਵਿਚੋਂ ਰਾਜਾ ਦੇ ਮਰਨੇ ਦਾ ਫੁਰਨਾ ਦੂਰ ਹੋ ਗਿਆ।

ਫਿਰ ਕੁਝ ਦਿਨਾਂ ਮਗਰੋਂ ਰਾਜਾ ਸੁਦਾਗਰ ਦੇ ਮਕਾਨ ਕੋਲੋਂ ਲੰਘਿਆ ਤੇ ਬਹੁਤ ਸੁੰਦਰ ਮਕਾਨ ਦੇਖ ਕੇ ਵਜ਼ੀਰ ਨੂੰ ਕਹਿਣ ਲੱਗਾ-ਹੇ ਵਜ਼ੀਰ ! ਇਸ ਮਕਾਨ ਨੂੰ ਨਾ ਗਿਰਾਣਾ। ਤੈਨੇ ਹੱਛਾ ਕੀਤਾ ਹੈ ਕਿ ਇਸ ਮੰਦਰ ਨੂੰ ਨਹੀਂ ਗਿਰਾਇਆ। ਯਦੀ ਤੂੰ ਇਸ ਮੰਦਰ ਨੂੰ ਗਿਰਾ ਦੇਂਦਾ ਤਾਂ ਮੈਨੂੰ ਬੜਾ ਪਾਪ ਲੱਗਣਾ ਸੀ। ਹੁਣ ਇਸ ਮਕਾਨ ਨੂੰ ਬਿਲਕੁਲ ਨਹੀਂ ਗਿਰਾਣਾ।

ਵਜ਼ੀਰ ਨੇ ਕਿਹਾ ਮਹਾਰਾਜ! ਜੋ ਮੰਦਰ ਗਿਰਾਣੇ ਵਾਲਾ ਸੰਕਲਪ ਸੀ ਸੋ ਨਿਕਲ ਗਿਆ। ਹੁਣ ਇਹ ਮਕਾਨ ਨਹੀਂ ਗਿਰੇਗਾ।

ਸਿਧਾਂਤ-ਇਹ ਹੈ ਕਿ ਜਦ ਸੁਦਾਗਰ ਦੇ ਮਨ ਵਿਚ ਦੁਸ਼ਟ ਸੰਕਲਪ ਸ਼ੀ, ਤਦੋਂ ਰਾਜਾ ਭੀ ਸੁਦਾਗਰ ਪਰ ਕ੍ਰੋਧਵਾਨ ਸੀ। ਜਿਸ ਵੇਲੇ ਸੁਦਾਗਰ ਦੇ ਮਨ ਵਿਚ ਦੁਸ਼ਟ ਸੰਕਲਪ ਦੂਰ ਹੋ ਗਿਆ ਤਦ ਰਾਜਾ ਵੀ ਪ੍ਰਸੰਨ ਹੋ ਗਿਆ।

*ਅਰਥ*—ਜਦੋਂ ਮਨ ਆਪਣੇ ਤੋਂ ਬੁਰਾ ਹਟਾ ਦੇਵੇ ਤਦੋਂ ਦੂਸਰੇ ਦਾ ਬੁਰਾ ਵੀ ਹਟ ਜਾਂਦਾ ਹੈ।

ਪ੍ਰਮਾਣ—ਪਰ ਕਾ ਬੁਰਾ ਨ ਰਾਖਹੁ ਚੀਤ॥
ਤੁਮ ਕਉ ਦੁਖੁ ਨਹੀ ਭਾਈ ਮੀਤ॥



# ਆਖਣਿ ਅਉਖਾ ਸਾਚਾ ਨਾਉ ॥

## ਛੱਜੂ ਭਗਤ

ਇਕ ਛੱਜੂ ਭਗਤ, ਭਾਟੀਆ ਜਾਤ ਦਾ, ਲਾਹੌਰ ਵਿਖੇ ਰਹਿੰਦਾ ਸੀ। ਸਰਾਫਾਂ ਦਾ ਕੰਮ ਕਰਦਾ ਸੀ। ਇਹ ਜਹਾਂਗੀਰ ਤੇ ਸ਼ਾਹਜਹਾਂ ਦੇ ਸਮੇਂ ਹੋਇਆ ਸੀ।

ਪੰਜਾਬੀ ਵਿਚ ਅਖਾਣ ਹੈ—ਕਿ ਜੋ ਸੁਖ ਛੱਜੂ ਦੇ ਚੌਬਾਰੇ, ਉਹ ਬਲਖ ਨਾ ਬੁਖਾਰੇ।

ਉਹ ਰੋਜਾਨਾ ਹੀ ਅੰਮ੍ਰਿਤ ਵੇਲੇ ਉਠ ਕੇ ਪ੍ਰਮਾਤਮਾ ਦਾ ਸਿਮਰਨ ਕਰਦਾ ਹੁੰਦਾ ਸੀ।

ਇਕ ਦਿਨ ਲਾਹੌਰ ਵਿਖੇ ਬਹੁਤ ਵਰਖਾ ਹੋਈ। ਜਿਹੜੇ ਵਿਚਾਰੇ ਰੋਜ਼ ਨਵੀਂ ਕਿਰਤ ਕਮਾ ਕੇ ਰੋਟੀ ਖਾਣ ਵਾਲੇ ਮਜ਼ਦੂਰ ਸਨ ਉਹ ਘਬਰਾਏ ਹੋਏ ਇਸ ਭਗਤ ਦੇ ਮਕਾਨ ਹੇਠ ਖੜ੍ਹੇ ਸਨ। ਭਗਤ ਜੀ ਨੂੰ ਜਦ ਕਿਸੇ ਕਾਰਨ ਪਤਾ ਲੱਗਾ ਤਾਂ ਉਹ ਹੇਠਾਂ ਉਤਰ ਕੇ, ਉਹਨਾਂ ਮਜ਼ਦੂਰਾਂ ਨੂੰ ਨਿਰਾਸ ਵੇਖਕੇ ਪੁੱਛਿਆ—"ਭਾਈ ਕੀ ਕਾਰਨ ਹੈ, ਇਸ ਤਰ੍ਹਾਂ ਕਿਉਂ ਖੜ੍ਹੇ ਹੋ?

ਅਗੋਂ ਮਜ਼ਦੂਰਾਂ ਨੇ ਆਖਿਆ—ਭਗਤ ਜੀ! ਰੋਜ਼ਾਨਾ ਅਸੀਂ ਆਪਣੀ ਕਿਰਤ ਕਰਕੇ ਪੇਟ ਪਾਲਣਾ ਕਰ ਲੈਂਦੇ ਸਾਂ। ਅੱਜ ਸਵੇਰ ਦੀ ਜਿਉਂ ਵਰਖਾ ਸ਼ੁਰੂ ਹੋਈ ਹੈ, ਹੁਣ ਤਕ ਨਹੀਂ ਹਟੀ। ਅਸੀਂ ਮਜ਼ਦੂਰੀ ਨਹੀਂ ਕਰ ਸਕੇ, ਆਪ ਕਿਰਪਾ ਕਰੋ?

ਭਗਤ ਜੀ ਨੇ ਪੁੱਛਿਆ—"ਤੁਸੀਂ ਕੀ ਦਿਹਾੜੀ ਕਮਾਉਂਦੇ ਹੋ?"

ਉਹਨਾਂ ਆਖਿਆ—"ਚਾਰ ਆਨੇ ਰੋਜ਼।"

ਭਗਤ ਛੱਜੂ ਜੀ ਨੇ ਆਖਿਆ— ਤੁਸੀਂ ਮੇਰੇ ਨਾਲ ਆਓ, ਮੈਂ ਤੁਹਾਨੂੰ ਕੰਮ 'ਤੇ ਲਗਾਉਂਦਾ ਹਾਂ। ਚਾਰ ਆਨੇ ਦੀ ਥਾਂ, ਬੇਸ਼ਕ ਅੱਠ ਅੱਠ ਆਨੇ ਰੋਜ਼ ਲੈ ਲਿਆ ਕਰੋ।

ਮਜ਼ਦੂਰਾਂ ਨੂੰ ਅੰਦਰ ਲਿਜਾ ਕੇ ਹਰ ਇਕ ਦੇ ਹੱਥ ਮਾਲਾ ਫੜਾ ਕੇ ਵੱਖੋ-ਵੱਖ ਕੁਟੀਆ ਵਿਚ ਬਿਠਾ ਕੇ ਕਿਹਾ-'ਰਾਮ, ਰਾਮ' ਕਹੀ ਜਾਓ, ਇਥੇ ਬੈਠਿਆਂ ਹੀ ਤੁਹਾਨੂੰ ਰੋਟੀ ਮਿਲ ਜਾਏਗੀ।

ਰਾਮ ਰਾਮ ਕਹਿਣਾ ਬੜਾ ਔਖਾ ਹੈ; ਜਿਨ੍ਹਾਂ ਨੇ ਹਰ ਰੋਜ਼ ਫਿਰ ਕੇ ਕੰਮ ਕਰਨਾ ਹੈ ਉਹ ਅਜ ਕਿਵੇਂ ਬੈਠ ਕੇ 'ਰਾਮ ਰਾਮ' ਕਹਿ ਸਕਦੇ ਹਨ।

ਆਖਰ ਦੁੱਖੀ ਹੋ ਕੇ ਉਠ ਬੈਠੇ, ਛੱਜੂ ਭਗਤ ਪਾਸ ਆ ਕੇ ਮਾਲਾ ਸੁਟ ਦਿੱਤੀਆਂ ਤੇ ਆਖਦੇ ਹਨ-'ਭਗਤ ਜੀ ਰਾਮ ਰਾਮ ਕਹਿਣਾ ਬਹੁਤ ਔਖਾ ਹੈ, ਸਾਡੇ ਪਾਸੋਂ ਇਹ ਕੰਮ ਨਹੀਂ ਹੋ ਸਕਦਾ।'

ਇੰਜ ਕਹਿ ਕੇ ਚਲੇ ਗਏ।

## ਸਿੱਖਾਂ ਨੂੰ ਸੇਵਾ ਦਾ ਉਪਦੇਸ਼

ਸੋਢੀ ਸੁਲਤਾਨ! ਸ੍ਰੀ ਗੁਰੂ ਰਾਮਦਾਸ ਜੀ, ਦੀਵਾਨ ਵਿਚ ਸ਼ਸੋਭਤ ਹਨ। ਦੀਵਾਨ ਦੇ ਭੋਗ ਉਪਰੰਤ ਸਿੱਖਾਂ ਨੇ ਬੇਨਤੀ ਕੀਤੀ ਮਹਾਰਾਜ ! ਸਾਨੂੰ ਕੋਈ ਉਪਦੇਸ਼ ਦਿਓ, ਜਿਸ ਨਾਲ ਸਾਡਾ ਜਨਮ ਸਫਲਾ ਹੋਵੇ। ਗੁਰੂ ਜੀ ਨੇ ਕਿਹਾ—

ਜੇ ਕੋਈ ਗੁਰੂ ਕਾ ਸਿੱਖ ਅੰਤ ਸਮੇਂ ਆਪਣੀ ਸ਼ੁਭ ਗਤੀ ਚਾਹੁੰਦਾ ਹੈ ਤਾਂ ਉਸ ਨੂੰ ਚਾਹੀਦਾ ਹੈ ਕਿ ਨਿਰਹੰਕਾਰ ਹੋ ਕੇ ਮਨ ਤਨ ਨਾਲ ਸਾਧ ਸੰਗਤ ਦੀ ਸੇਵਾ ਕਰੇ। ਕਲਜੁਗ ਵਿਚ ਸਤਿਸੰਗ ਕਰਨਾ ਅਤੇ ਸੇਵਾ ਕਰਨ ਦਾ ਫਲ ਬਹੁਤ ਹੈ। ਹੁਣ ਜਪ ਤਪ ਤੇ ਹੋਰ ਨੇਮ ਸਾਧਨ ਕਰਨ ਦਾ ਸਮਾਂ ਨਹੀਂ ਹੈ। ਇਸ ਜੁਗ ਵਿਚ ਇਹਨਾਂ ਦਾ ਕਰਨਾ ਬਹੁਤ ਕਠਨ ਹੈ। ਸੇਵਾ ਤੋਂ ਬਿਨਾਂ ਭਗਤੀ ਨਹੀਂ ਹੁੰਦੀ, ਤੇ ਭਗਤੀ ਤੋਂ ਬਿਨਾਂ ਗਿਆਨ ਪ੍ਰਾਪਤ ਨਹੀਂ ਹੁੰਦਾ। ਗਿਆਨ ਤੋਂ ਬਿਨਾਂ

ਮੁਕਤੀ ਨਹੀਂ ਹੁੰਦੀ। ਇਸ ਵਾਸਤੇ ਸੇਵਾ ਸਭ ਦਾ ਮੂਲ ਹੈ, ਸੇਵਾ ਕਰੋ ਤੇ ਨਿਹਾਲ ਹੋਵੋ। ਜੋ ਸਤਿਸੰਗਤ ਦੀ ਸੇਵਾ ਕਰਦਾ ਹੈ, ਉਹ ਸਾਨੂੰ ਬਹੁਤ ਪਿਆਰਾ ਹੈ। ਯਥਾ ਸ਼ਕਤਿ ਭੋਜਨ ਤਿਆਰ ਕਰਕੇ ਸਤਿਕਾਰ ਨਾਲ ਸਿੱਖ ਸੰਤ ਨੂੰ ਛਕਾਵੇ, ਸੇਵਾ ਕਰੇ। ਸਤਿਗੁਰ ਦੇ ਚਰਨਾਂ ਵਿਚ ਮਨ ਜੋੜੇ। ਸ਼ਰਧਾ, ਸਿਦਕ, ਪ੍ਰੇਮ ਨਾਲ ਗੁਰੂ ਜਸ ਗਾਵੇ।

# ਦੇਵਾ ਪੁਜਾਰੀ

***ਦੇਵਾ ਪਾਹਨ ਤਾਰੀਅਲੇ॥ ਰਾਮ ਕਹਤ ਜਨ ਕਸ ਨ ਤਰੇ॥***

ਉਦਯਪੁਰ ਦੇ ਨੇੜੇ ਭਗਵਾਨ ਚਤੁਰਭੁਜ ਦਾ ਮੰਦਰ ਹੈ। ਮੰਦਰ ਦਾ ਬੁੱਢਾ ਪੁਜਾਰੀ ਦੇਵਾ ਨਾਮ ਪੰਡਾ ਬੜਾ ਹੀ ਨੇਕ ਸੀ। ਉਦਯਪੁਰ ਦਾ ਰਾਣਾ ਸਾਹਿਬ ਹਰ ਰੋਜ਼ ਪਿਛਲੇ ਪੈਹਰ ਦਤੁਰ ਭੁਜ ਸਵਾਮੀ ਦੇ ਦਰਸ਼ਨ ਨੂੰ ਆਇਆ ਕਰਦੇ ਸਨ।

ਇਕ ਦਿਨ ਰਾਣਾ ਸਾਹਿਬ ਕਿਸੇ ਕਾਰਣ ਕਰਕੇ ਮੰਦਰ ਵਿਚ ਆਉਣ ਤੋਂ ਦੇਰ ਹੋ ਗਈ। ਦੇਵਾ ਪੰਡਤ ਨੇ ਸਮਝਿਆ ਹੁਣ ਕਾਫੀ ਦੇਰ ਹੋ ਗਈ ਹੈ, ਹੁਣ ਰਾਣਾ ਸਾਹਿਬ ਨਹੀਂ ਆਉਣਗੇ, ਇਹ ਸੋਚ ਕੇ ਦੇਵਾ ਪੰਡਤ ਨੇ ਪ੍ਰਭੂ ਦੀ ਮੂਰਤੀ ਨੂੰ ਨਿਵਾਸ ਕਰਾ ਦਿੱਤਾ। ਪ੍ਰਭੂ ਦੇ ਗਲ਼ ਵਾਲੀ ਫੁੱਲਾਂ ਦੀ ਮਾਲਾ (ਜੋ ਹਰ ਰੋਜ਼ ਰਾਣੇ ਨੂੰ ਦੇਣ ਵਾਸਤੇ ਹੁੰਦੀ ਸੀ) ਆਪਣੇ ਗਲ਼ੇ ਵਿਚ ਪਾ ਲੀਤੀ ਅਤੇ ਮੰਦਰ ਦੇ ਦਰਵਾਜੇ ਬੰਦ ਕਰਕੇ ਕੁਟੀਆ ਨੂੰ ਚੱਲਿਆ ਹੀ ਸੀ ਕਿ ਇੰਨੇ ਨੂੰ ਰਾਣਾ ਸਾਹਿਬ ਦੇ ਰਥ ਦੇ ਆਉਣ ਦੀ ਅਵਾਜ਼ ਉਸ ਦੇ ਕੰਨੀਂ ਪੈ ਗਈ।

ਪੰਡਤ ਜੀ ਡਰ ਗਏ ਕਿ ਮੈਂ ਰਾਣਾ ਜੀ ਨੂੰ ਉਡੀਕਿਆ ਨਹੀਂ, ਰਾਣਾ ਜ਼ਰੂਰ ਹੀ ਮੈਨੂੰ ਸਜ਼ਾ ਦੇਵੇਗਾ। ਇਹ ਸੋਚ ਕੇ ਉਸ ਨੇ ਝਟ ਹੀ ਮੰਦਰ ਦਾ ਬੂਹਾ ਖੋਲ ਕੇ ਚਤੁਰਭੁਜ ਸਵਾਮੀ ਜੀ ਨੂੰ ਸਿੰਘਾਸਣ 'ਤੇ ਬਿਰਾਜਮਾਨ ਕਰਾ ਦਿੱਤਾ

ਅਤੇ ਆਪਣੇ ਗਲ਼ੇ 'ਚੋਂ ਮਾਲਾ ਉਤਾਰ ਕੇ ਪ੍ਰਭੂ ਦੀ ਮੂਰਤੀ ਨੂੰ ਮੁੜ ਪਹਿਨਾ ਦਿੱਤੀ ਪਰ ਕਾਹਲੀ ਵਿਚ ਬੁੱਢੇ ਪੰਡਤ ਜੀ ਦੀ ਦਾਹੜੀ ਦਾ ਇਕ ਚਿੱਟਾ ਵਾਲ ਮਾਲਾ ਦੇ ਨਾਲ ਲੱਗ ਗਿਆ। ਇਹ ਕੰਮ ਕਰਕੇ ਮੰਦਰ ਦੇ ਬਾਹਰ ਦਾ ਦਰਵਾਜਾ ਖੋਲ੍ਹ ਦਿੱਤਾ।

ਇੰਨੇ 'ਚ ਰਾਣੇ ਦਾ ਰਥ ਵੀ ਮੰਦਰ ਦੇ ਬੂਹੇ ਉਤੇ ਪਹੁੰਚ ਗਿਆ। ਰਾਣਾ ਸਾਹਿਬ ਜੀ ਰੱਥ ਤੋਂ ਉਤਰ ਕੇ ਮੰਦਰ ਦੇ ਅੰਦਰ ਚਲੇ ਗਏ। ਪ੍ਰਭੂ ਜੀ ਨੂੰ ਰਾਜੇ ਨੇ ਡੰਡਵ੍ਤ ਪ੍ਰਣਾਮ ਕਰਕੇ ਫਿਰ ਪੰਡਤ ਜੀ ਨੂੰ ਪ੍ਰਣਾਮ ਕੀਤੀ। ਪੰਡਤ ਜੀ ਨੇ ਰਾਣਾ ਜੀ ਨੂੰ ਅਸ਼ੀਰਵਾਦ ਦਿੱਤੀ ਅਤੇ ਚਤੁਰਭੁਜ ਸਵਾਮੀ ਦੇ ਗਲ਼ ਵਿਚੋਂ ਪੁਸ਼ਪ-ਮਾਲਾ ਉਤਾਰ ਕੇ ਰਾਣਾ ਜੀ ਨੂੰ ਪ੍ਰਸ਼ਾਦਿ ਦਿੱਤਾ।

ਮਾਲਾ ਦੇ ਨਾਲ ਚਿੱਟਾ ਵਾਲ ਲੱਗਾ ਹੋਇਆ ਵੇਖ ਕੇ ਰਾਣਾ ਜੀ ਤਾੜ ਗਏ, ਇਹ ਫੁਲਾਂ ਦੀ ਮਾਲਾ ਬੁੱਢੇ ਬ੍ਰਾਹਮਣ ਨੇ ਆਪਣੇ ਗਲ਼ ਤੋਂ ਪ੍ਰਭੂ ਦੇ ਗਲ਼ ਵਿਚ ਪਾਈ ਪਛਾਣ ਹੈ। ਇਸ ਲਈ ਰਾਜੇ ਨੇ ਕਿਹਾ ਪੁਜਾਰੀ ਜੀ ਚਤੁਰਭੁਜ ਸਵਾਮੀ ਜੀ ਬੁੱਢੇ ਹੋ ਗਏ ਹਨ? ਉਹਨਾਂ ਨੂੰ ਧੌਲੇ ਆ ਗਏ ਹਨ? ਇਸ ਦੇ ਉਤਰ ਵਿਚ ਪੰਡਾ ਜੀ ਨੇ ਕਿਹਾ ਜੀ ਹਾਂ ਪ੍ਰਭੂ ਜੀ ਨੂੰ ਧੌਲੇ ਆ ਗਏ ਹਨ। ਤਾਂ ਰਾਣਾ ਜੀ ਨੇ ਕਿਹਾ ਹੱਛਾ ਕੱਲ੍ਹ ਮੈਂ ਸਵੇਰੇ ਹੀ ਆਣ ਕੇ ਇਸ ਗੱਲ ਦਾ ਨਿਰਣਾ ਕਰਾਂਗਾ। ਇਹ ਕਹਿ ਕੇ ਰਾਣਾ ਜੀ ਚਲੇ ਗਏ।

ਹੁਣ ਪੰਡਾ ਜੀ ਨੂੰ ਆਪਣੀ ਭੁੱਲ ਦੀ ਸਮਝ ਆਈ ਕਿ ਫਾਂਸੀ ਤੋਂ ਬਿਨਾਂ ਮੇਰੀ ਹੋਰ ਕੋਈ ਥਾਂ ਹੀ ਨਹੀਂ। ਜਦ ਦੇਵਾ ਪੰਡਾ ਨੂੰ ਆਪਣੀ ਮੌਤ ਦਿਸੀ ਤਾਂ ਇਕ ਮਨ ਹੋ ਕੇ ਪ੍ਰਭੂ ਦੇ ਦਰ 'ਤੇ ਡਿਗ ਪਿਆ। ਸਾਰੀ ਰਾਤ ਬੇਨਤੀਆਂ ਕਰਦਿ੍ਆਂ ਗੁਜਾਰੀ। ਅੰਤ ਵਿਚ ਕਿਹਾ-ਮੇਰੇ ਪ੍ਰਭੂ ! ਮੇਰੇ ਵਿਚ ਭਗਤੀ ਨਹੀਂ ਅਤੇ ਨਾਹੀ ਸੇਵਾ ਪੂਜਾ ਦਾ ਵਲ ਹੈ। ਹੇ ਪ੍ਰਭੂ ! ਪਤਿਤ ਪਾਵਨ ਤੇਰਾ ਨਾਮ ਹੈ' ਇਤਿਆਦਿਕ ਸੁਧ ਮਨ ਨਾਲ ਪੰਡਾ ਜੀ ਨੇ ਬਹੁਤ ਬੇਨਤੀਆਂ ਕੀਤੀਆਂ। ਪੰਡਾ ਜੀ ਦੀ ਇਕ ਮਨ ਹੋ ਕੇ ਕੀਤੀ ਹੋਈ ਅਰਦਾਸ ਪ੍ਰਭੂ ਦੇ ਦਰ 'ਤੇ ਪ੍ਰਵਾਨ ਹੋ ਗਈ, ਪ੍ਰਭੂ ਨੇ ਆਪਣੇ ਸੇਵਕ ਦੇਵਾ ਪੰਡਾ ਜੀ ਦੀ ਰੱਖਿਆ ਵਾਸਤੇ ਆਪਣੀ 'ਪਛਾਨ ਮੂਰਤਿ' ਉਤੇ ਧੌਲੇ ਕੇਸ ਧਾਰਨ ਕਰ ਲਏ।

ਦਿਨ ਚੜ੍ਹ ਪਿਆ ਪੰਡਤ ਜੀ ਨੇ ਇਸ਼ਨਾਨ ਕੀਤਾ। ਪੂਜਾ ਤੇ ਬੈਠਿਆਂ ਹੋਇਆਂ ਪੰਡਤ ਜੀ ਨੂੰ ਅਜ ਪ੍ਰਭੂ ਪੂਜਾ ਅਤੇ ਸਿਮਰਨ ਕਰਨ ਨਾਲ ਬੜਾ ਸੁਆਦ ਆਇਆ। ਕਿਉਂਕਿ ਸਿਮਰਨ ਵਿਚ ਦੇਵਾ ਪੰਡੇ ਦਾ ਮਨ ਜੋ ਲੱਗਾ ਹੋਇਆ ਸੀ। ਇੰਨੇ ਨੂੰ ਰਾਣਾ ਜੀ ਆ ਗਏ। ਉਹਨਾਂ ਨੇ ਦਰਵਾਜਾ ਖੁਲਵਾਇਆ। ਪੰਡਾ ਨੇ ਸਹਿਮਿਆ ਹੋਇਆਂ ਦਰਵਾਜਾ ਖੋਹਲਿਆ। ਸਭ ਨੇ ਵੇਖਿਆ ਪ੍ਰਭੂ ਦੀ ਪਛਾਣ (ਪੱਥਰ) ਮੂਰਤਿ ਉਤੇ ਲੰਮੀ ਤੇ ਧੌਲੀ ਦਾਹੜੀ ਉਗੀ ਹੋਈ ਹੈ।

ਪੰਡਤ ਜੀ ਦੇ ਅਨੰਦ ਦੀ ਹੱਦ ਨਾ ਰਹੀ। ਪੰਡਤ ਜੀ ਨੇ ਦਹੀਂ ਮਲ ਕੇ ਪ੍ਰਭੂ ਜੀ ਦੀ ਦਾੜ੍ਹੀ ਦਾ ਇਸ਼ਨਾਨ ਕਰਾਇਆ। ਫਿਰ ਪੁਸਾਕ ਪਹਿਨਾ ਕੇ ਸਿੰਘਾਸਣ 'ਪਰ ਸ਼ੁਸੋਭਤ ਕਰਕੇ ਆਰਤੀ ਉਤਾਰੀ। ਰਾਣਾ ਜੀ ਪ੍ਰਭੂ ਦੀ ਮੂਰਤੀ ਪਰ ਦਾਹੜੀ ਵੇਖ ਕੇ ਬੜੇ ਹੈਰਾਨ ਹੋ ਗਏ। ਰਾਜੇ ਨੇ ਸੋਚਿਆ ਕਿ ਇਹ ਬੁੱਢਾ ਬ੍ਰਾਹਮਣ ਬੜਾ ਹੀ ਚਲਾਕ ਹੈ। ਇਸ ਨੇ ਆਪਣੀ ਚਲਾਕੀ ਨਾਲ ਆਪਣੀ ਗੱਲ ਨੂੰ ਸੱਚਾ ਕਰਨ ਵਾਸਤੇ ਕਿਸੇ ਤਰੀਕੇ ਨਾਲ ਪੱਥਰ ਦੀ ਮੂਰਤਿ ਨਾਲ ਵਾਲ ਚਿਪਕਾ ਦਿੱਤੇ ਹਨ। ਪੱਥਰ ਨੂੰ ਵਾਲ ਕਿਵੇਂ ਉਗ ਸਕਦੇ ਹਨ?

ਇਸ ਗੱਲ ਦਾ ਨਿਰਣਾ ਕਰਨ ਲਈ ਰਾਣਾ ਜੀ ਨੇ ਠਾਕਰ ਜੀ ਦੀ ਦਾਹੜੀ ਦੇ ਵਾਲਾਂ ਨੂੰ ਫੜ ਕੇ ਖਿਚਿਆ ਤਾਂ ਪ੍ਰਭੂ ਨੇ ਦਰਦ ਨੂੰ ਮੰਨਿਆ ਤੇ ਦਰਦ ਨੂੰ ਜ਼ਾਹਰ ਕਰਨ ਵਾਸਤੇ ਨੱਕ ਨੂੰ ਚੜ੍ਹਾਇਆ। ਇਹ ਵੇਖ ਕੇ ਰਾਣਾ ਜੀ ਨੂੰ ਹੋਰ ਭੀ ਹੈਰਾਨਗੀ ਹੋਈ ਤੇ ਮੁੜ ਦੁਬਾਰਾ ਦਾੜ੍ਹੀ ਨੂੰ ਖਿਚਿਆ, ਹੱਥ ਦੀ ਖਿਚ ਨਾਲ ਪ੍ਰਭੂ ਦੀ ਦਾਹੜੀ ਦਾ ਇਕ ਵਾਲ ਪੁਟਿਆ ਗਿਆ, ਉਥੋਂ ਲਹੂ ਦੀ ਧਾਰ ਉਠੀ ਜੋ ਰਾਣਾ ਦੇ ਕੱਪੜਿਆਂ 'ਤੇ ਆਣ ਪਈ। ਉਸ ਧਾਰ ਦੇ ਪੈਂਦੇ ਹੀ ਰਾਣਾ ਜੀ ਗਸ਼ ਖਾ ਕੇ ਡਿੱਗ ਪਏ। ਕੁਝ ਚਿਰ ਪਿਛੋਂ ਹੋਸ਼ ਆਈ ਤਾਂ ਰਾਣੇ ਨੇ ਪ੍ਰਭੂ ਪਾਸੋਂ ਖਿਮਾਂ ਦੀ ਯਾਚਨਾ ਕੀਤੀ।

ਉਸ ਉਤੇ ਸ੍ਰੀ ਨਾਮਦੇਵ ਜੀ ਕਹਿੰਦੇ ਹਨ ਕਿ ਪ੍ਰਭੂ ਦੀ ਪੱਥਰ ਦੀ ਮੂਰਤੀ ਨੇ ਦੇਵਾ ਪੰਡਾ ਜੀ ਨੂੰ ਤਾਰ ਦਿੱਤਾ ਸੀ। ਅਤੇ ਜੇਹੜਾ ਕੋਈ ਸ਼ਰਧਾ ਭਗਤੀ ਨਾਲ ਪੂਰਨ ਵਿਸ਼ਵਾਸ ਕਰਕੇ ਤੇ ਇਕ ਮਨ ਹੋ ਕੇ ਰਾਮ ਨਾਮ ਦਾ

ਸਿਮਰਨ ਕਰੇਗਾ। ਉਹ ਪੁਰਸ਼ ਕਿਉਂ ਨਹੀਂ ਤਰੇਗਾ, ਜ਼ਰੂਰ ਤਰ ਜਾਏਗਾ।

## ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ॥

## ਸਾਖੀ ਮੂਸਾ ਪੈਗੰਬਰ ਦੀ

ਇਕ ਦਿਨ ਮੂਸੇ ਨੇ ਖ਼ੁਦਾ ਨੂੰ ਕਿਹਾ, 'ਤੁਸੀਂ ਜੋ ਇਤਨੀ ਖੇਚਲ ਕਰਦੇ ਹੋ, ਜੀਵਾਂ ਨੂੰ ਰੋਜ਼ੀ ਦੇਣ ਦਾ ਕੰਮ ਮੈਨੂੰ ਸੌਂਪ ਦਿਓ। ਮੈਂ ਸਾਰਿਆਂ ਨੂੰ ਰਿਜ਼ਕ ਦੇਵਾਂਗਾ।

ਖ਼ੁਦਾ ਨੇ ਕਿਹਾ, ਇਹ ਕੰਮ ਬੜਾ ਔਖਾ ਹੈ, ਤੇਰੇ ਪਾਸੋਂ ਨਹੀਂ ਨਿਭਣਾ।

ਮੂਸੇ ਨੇ ਕਿਹਾ, ਮੈਂ ਨਿਭਾਵਾਂਗਾ। ਇਸ ਵਿਚ ਕਿਹੜੀ ਮੁਸ਼ਕਿਲ ਵਾਲੀ ਗੱਲ ਹੈ।

ਖ਼ੁਦਾ ਨੇ ਉਸ ਦਾ ਹੰਕਾਰ ਤੋੜਨ ਲਈ ਕਿਹਾ, ਹੱਛਾ ਅੱਜ ਤੂੰ ਸਾਰਿਆਂ ਨੂੰ ਰੋਜ਼ੀ ਦੇ ਆ।

ਸਾਰਿਆਂ ਨੂੰ ਰਿਜ਼ਕ ਦੇਂਦਿਆਂ-ਦੇਂਦਿਆਂ ਜਦ ਮੂਸੇ ਨੇ ਵੇਖਿਆ ਕਿ ਇਕ ਪੁਰਸ਼ ਆਪਣੇ ਮਨ ਦੀ ਮੰਦ-ਖਾਹਸ਼ ਨਾਲ ਮੋਈ ਹੋਈ ਇਸਤਰੀ ਨੂੰ ਕਬਰ ਵਿਚੋਂ ਪੁੱਟ ਕੇ ਕੱਢ ਰਿਹਾ ਸੀ ਤਾਂ ਮੂਸੇ ਦੇ ਮਨ ਵਿਚ ਬਹੁਤ ਗੁੱਸਾ ਆਇਆ। ਆਪਣੇ ਕੀਤੇ ਬਚਨਾਂ ਨੂੰ ਭੁੱਲ ਗਿਆ। ਮਨ ਵਿਚ ਵਿਚਾਰਿਆ ਕਿ ਇਸ ਨੀਚ ਖਿਆਲਾਂ ਵਾਲੇ ਪੁਰਸ਼ ਨੂੰ ਰੋਜ਼ੀ ਦੇਣੀ ਠੀਕ ਨਹੀਂ। ਅੱਜ ਇਸ ਨੂੰ ਭੁਖਿਆਂ ਰੱਖ ਕੇ ਸਜਾ ਦੇਣੀ ਚਾਹੀਦੀ ਹੈ। ਸੋ ਉਸ ਨੂੰ ਰੋਜ਼ੀ ਨਾ ਦਿੱਤੀ। ਜਦ ਵਿਹਲਾ ਹੋ ਕੇ ਖ਼ੁਦਾ ਦੇ ਪਾਸ ਗਿਆ, ਤਾਂ ਖ਼ੁਦਾ ਨੇ ਪੁੱਛਿਆ— 'ਸਾਰਿਆਂ ਨੂੰ ਰੋਜ਼ੀ ਦੇ ਆਇਆ ਹੈਂ? ਤਾਂ ਮੂਸੇ ਨੇ ਕਿਹਾ ਹਾਂ ਜੀ ਦੇ ਆਇਆ ਹਾਂ।

ਖ਼ੁਦਾ ਨੇ ਜਦ ਆਪਣੀ ਦਿਬ ਦ੍ਰਿਸ਼ਟੀ ਨਾਲ ਵੇਖਿਆ ਤਾਂ ਇਕ ਮੰਦ

ਪੁਰਸ਼ ਨੂੰ ਰੋਜ਼ੀ ਨਾ ਦਿੱਤੀ, 'ਮੂਸਿਆ! ਫਲਾਣੇ ਜੀਵ ਨੂੰ ਰੋਜ਼ੀ ਨਹੀਂ ਦਿੱਤੀ।' ਤਾਂ ਮੂਸੇ ਨੇ ਕਿਹਾ, ਉਹ ਬੜਾ ਪਾਪੀ ਸੀ। ਖੁਦਾ ਨੇ ਕਿਹਾ—ਜੇ ਮੈਂ ਇਸ ਤਰ੍ਹਾਂ ਜੀਵਾਂ ਦੇ ਗੁਣ-ਔਗੁਣ ਵੇਖ ਕੇ ਰੋਜ਼ੀ ਦੇਵਾਂ ਤਾਂ ਸਾਰੇ ਭੁੱਖੇ ਮਰ ਜਾਣ।

## ਬਲ ਰਾਜਾ

'ਧ੍ਰੂ ਕੋ ਮਿਲ ਗਈ ਅਟੱਲ ਪਦਵੀ ਪ੍ਰਹਿਲਾਦ ਕੋ ਮਿਲ ਗਿਆ ਰਾਜ।'

ਭਗਤ ਰਾਜਾ ਪ੍ਰਹਿਲਾਦ ਨੂੰ ਪ੍ਰਮੇਸ਼ਰ ਦੀ ਅਟੱਲ ਸ਼ਰਧਾ ਵਿਸ਼ਵਾਸ ਤੇ ਭਗਤੀ ਦੇ ਬਦਲੇ ਚੱਕਰ ਵਰਤੀ ਅਟੱਲ ਰਾਜ ਪ੍ਰਾਪਤ ਹੋਇਆ ਸੀ, ਭਗਤ ਰਾਜੇ ਪ੍ਰਹਿਲਾਦ ਦੀ ਸੰਤਾਨ ਵਿਚ ਇਕ ਮਹਾਂ ਪ੍ਰਤਾਪੀ ਤੇ ਧਰਮੀ ਰਾਜਾ 'ਬਲ' ਨਾਮੇ ਹੋਇਆ, ਕਈਆਂ ਦਾ ਖਿਆਲ ਹੈ ਕਿ ਇਹ ਪ੍ਰਹਿਲਾਦ ਦਾ ਪੋਤਰਾ ਸੀ। ਇਹ ਬੜਾ ਯੱਗ ਕਰਨ ਵਾਲਾ ਤੇ ਤਪੀ ਰਾਜਾ ਸੀ। ਚੱਕਰਵਰਤੀ ਰਾਜ ਤੋਂ ਅਗੇ ਦੇਵਤਿਆਂ ਅਗੇ ਸਵਰਗ ਦੇ ਰਾਜ ਪ੍ਰਾਪਤ ਕਰਨ ਦੀ ਇੱਛਿਆ ਇਸ ਦੇ ਅੰਦਰ ਉਤਪੰਨ ਹੋਈ।

ਪ੍ਰਿਥਵੀ ਦੇ ਰਾਜ ਦਾ ਮਾਣ ਇਸ ਦੀ ਭੁੱਖ ਪੂਰੀ ਨਾ ਕਰ ਸਕਿਆ ਤੇ ਇਹ ਦੇਵ ਲੋਕ ਦਾ ਰਾਜਾ ਬਣਨ ਲਈ ਤਪ ਕਰਨ ਲੱਗਾ ਇਸ ਨੇ ੧੦੧ ਯੱਗ ਕਰਨ ਦਾ ਪ੍ਰਣ ਕੀਤਾ, ਤਾਂ ਕਿ ਇੰਦਰ ਦੀ ਪਦਵੀ ਨੂੰ ਪ੍ਰਾਪਤ ਕਰਕੇ ਉਸ ਨੂੰ ਹੇਠੀ ਦਿਖਾਵੇ। ਇਸ ਮੰਤਵ ਦੀ ਸਿੱਧੀ ਲਈ ਉਸ ਨੇ ੧੦੧ ਯੱਗ ਕਰਨੇ ਸ਼ੁਰੂ ਕਰ ਦਿੱਤੇ। ਜਦ ੧੦੦ ਯੱਗ ਕਰ ਚੁੱਕਾ ਤਾਂ ਇਸ ਦੇ ਤਪੋਬਲ ਤੋਂ ਇੰਦਰ ਦਾ ਸਿੰਘਾਸਣ ਹਿਲ ਗਿਆ। ਅਖੀਰਲੇ ਯੱਗ ਤੋਂ ਇੰਦਰ ਡਰਿਆ ਤੇ ਉਹ ਰੱਖਿਅਕ ਦੇਵ, ਵਿਸ਼ਨੂੰ ਜੀ ਪਾਸ ਗਿਆ। ਵਿਸ਼ਨੂੰ ਜੀ ਪਾਸ ਜਾ ਕੇ ਉਹ ਰੋ ਪਿਆ ਤੇ ਆਪਣੀ ਗੱਦੀ ਦੀ ਕਾਇਮੀ ਲਈ ਸਹਾਇਤਾ ਮੰਗੀ।

ਵਿਸ਼ਨੂੰ ਜੀ ਪ੍ਰਮੇਸ਼ਰ ਦੇ ਅਸਥਾਪਤ ਕੀਤੇ, ਦੇਵ ਲੋਕ ਦੇ ਰਾਜੇ ਇੰਦਰ ਦੀ ਰੱਖਿਆ ਲਈ ਉਠ ਖਲੋਤੇ। ਉਹ ਜਾਣਦੇ ਸਨ ਕਿ ਮਾਨਵ ਦੀ ਕਮਜ਼ੋਰੀ ਮਾਨ ਹੈ ਜੋ ਰਾਜੇ ਬਲ ਵਿਚ ਹੈ, ਇਸ ਲਈ ਉਹ ਦੇਵ-ਲੋਕ ਦਾ ਰਾਜਾ ਬਣਨ

ਯੋਗ ਨਹੀਂ। ਇਸ ਲਈ ਆਪ ਨੇ ਇਕ ਬੌਣੇ ਬ੍ਰਾਹਮਣ ਦਾ ਰੂਪ-(ਵਾਮਨ ਰੂਪ) ਧਾਰਿਆ ਤੇ ਰਾਜੇ ਬਲ ਦੇ ਦਵਾਰੇ ਆ ਗਏ।

ਇਹ 'ਬਾਵਨ' ਜਾਂ 'ਵਾਮਨ' ਵਿਸ਼ਨੂੰ ਜੀ ਦਾ ਪੰਦਰਵਾਂ ਅਵਤਾਰ ਮੰਨਿਆ ਜਾਂਦਾ ਹੈ। ਵਾਮਨ ਰੂਪ ਵਿਚ ਬ੍ਰਾਹਮਣ ਨੇ ਬਲ-ਰਾਜੇ ਦੀ ਬੜੀ ਉਸਤਤੀ ਕੀਤੀ ਤੇ ਉਹ ਮਾਣ ਵਿਚ ਫੁਲਾ ਨਾ ਸਮਾਇਆ। ਉਸ ਨੇ ਬ੍ਰਾਹਮਣ ਨੂੰ ਕਿਹਾ, ਕਿ ਮੰਗ ਜੋ ਮੰਗਣਾ ਈ। ਤਾਂ ਬ੍ਰਾਹਮਣ ਨੇ ਕਿਹਾ ਕਿ ਰਾਜਨ, ਜੇ ਦੇਣ ਦੀ ਸਮਰੱਥਾ ਰੱਖਦੇ ਹੋ ਤਾਂ ਮੈਂ ਮੰਗਾ, ਨਹੀਂ ਤਾਂ ਚੁਪ ਹੀ ਰਹਾਂ। ਰਾਜੇ ਬਲ ਨੇ ਕਿਹਾ, ਪੰਡਤ ਜੀ, ਮੇਰੀ ਦਾਨ-ਸਮਰੱਥਾ ਤੇ ਸ਼ੰਕਾ ਕਿਉਂ ਕਰਦੇ ਹੋ? ਜੇ ਇੰਦਰ ਦਾ ਸਿੰਘਾਸਣ ਵੀ ਮੰਗੋ ਤਾਂ ਉਹ ਵੀ ਲਿਆ ਕੇ ਹਾਜ਼ਰ ਕਰ ਦਿਆਂਗਾ। ਇਹ ਸੁਣ ਕੇ ਬਾਵਨ ਜੀ ਨੇ ਕਿਹਾ, ਰਾਜਨ! ਮੈਂ ਆਪ ਨੂੰ ਇਤਨੀ ਤਕਲੀਫ ਨਹੀਂ ਦੇਣਾ ਚਾਹੁੰਦਾ ਤੇ ਨਾ ਤੁਹਾਡਾ ਬਲ ਪਰਖਣਾ ਚਾਹੁੰਦਾ ਹਾਂ ਮੈਂ ਤਾਂ ਕੇਵਲ ਆਪਣੀ ਕੁਟੀਆ ਲਈ ਆਪ ਪਾਸੋਂ ਢਾਈ ਕਦਮ ਥਾਂ ਹੀ ਚਾਹੁੰਦਾ ਹਾਂ। ਜੇ ਇਹ ਦੇ ਸਕਦੇ ਹੋ ਤਾਂ ਸੋਚ ਕੇ 'ਹਾਂ' ਕਰੋ।

ਬਲ ਦਾ ਗੁਰੂ ਸ਼ੁਕਰ ਵੀ ਪਾਸ ਹੀ ਸੀ। ਉਸ ਨੂੰ ਬ੍ਰਾਹਮਣ ਦੀਆਂ ਗੱਲਾਂ 'ਤੇ ਉਸ ਦੇ ਭੇਖ 'ਤੇ ਸ਼ੱਕ ਪਿਆ। ਉਸ ਨੇ ਰਾਜੇ ਨੂੰ ਅਭਿਮਾਨ ਕਰਨ ਤੇ ਬਚਨ ਦੇਣ ਤੋਂ ਬਥੇਰਾ ਰੋਕਿਆ ਪਰ ਰਾਜਾ ਬਲ, ਮਾਨ ਵਿਚ ਮੱਤਾ ਹੋਇਆ ਸੀ। ਉਹ ਦਾਨੀ ਤੇ ਤਪੀ ਪ੍ਰਸਿੱਧ ਸੀ।

ਇਸ ਲਈ ਉਸ ਨੇ ਆਪਣੇ ਗੁਰੂ ਦੀ ਇਕ ਨਾ ਮੰਨੀ ਤੇ ਦਾਨੀ ਹੋਣ ਦੇ ਅਭਿਮਾਨ ਵਿਚ ਆ ਕੇ ਬ੍ਰਾਹਮਣ ਵਿਸ਼ਨੂੰ ਜੀ ਨੂੰ ਕਿਹਾ ਕਿ ਆਪ ਦੇ ਬੌਣੇ ਜਿਹੇ ਕਦ ਦੇ ਢਾਈ ਕਦਮ ਤਾਂ ਕੀ, ਢਾਈ ਲੱਖ ਕਦਮਾਂ ਦੀ ਵੀ ਮੈਨੂੰ ਕੋਈ ਪ੍ਰਵਾਹ ਨਹੀਂ, ਆਪ ਜਿੰਨੀ ਥਾਂ ਲੈਣੀ ਚਾਹੁੰਦੇ ਹੋ, ਲੈ ਲਵੋ। ਪਰ ਵਿਸ਼ਨੂੰ ਜੀ ਨੇ ਕਿਹਾ ਕਿ ਮੈਂ ਤਾਂ ਕੇਵਲ ਢਾਈ ਕਰੂੰ ਜ਼ਿਮੀਂ ਹੀ ਲੈਣੀ ਹੈ ਤੇ ਆਪਣੇ ਕਦਮ ਨਾਲ ਮਾਪ ਕੇ ਲੈਣੀ ਹੈ। ਰਾਜੇ ਨੇ ਦੇਣ ਦਾ ਬਚਨ ਦੇ ਕੇ ਕਿਹਾ 'ਕਿ ਆਪ ਢਾਈ ਕਦਮ ਮਾਪ ਲਓ।'

ਜਦ ਰਾਜੇ ਬਲ ਨੂੰ ਬਾਵਨ ਰੂਪੀ ਹਰੀ (ਵਿਸ਼ਨੂੰ ਜੀ) ਨੇ ਇਸ ਇਕਰਾਰ ਤੇ ਪੱਕਾ ਕਰ ਲਿਆ ਤਾਂ ਉਨ੍ਹਾਂ ਨੇ ਆਪਣਾ ਕਦਮ ਵਧਾਇਆ। ਇਕ ਕਦਮ ਨਾਲ ਸਾਰਾ ਮਾਤ-ਲੋਕ ਮਿਲ ਗਿਆ। ਫਿਰ ਦੂਜਾ ਕਦਮ ਪੁਟਿਆ ਤੇ ਅਕਾਸ਼ ਮਿਣ ਲਿਆ ਜੋ ਮਾਤ ਲੋਕ ਉਪਰ ਸੀ। ਫਿਰ ਬਾਕੀ ਅਧੇ ਕਦਮ ਦੀ ਥਾਂ ਲਈ ਮੰਗ ਕੀਤੀ।

ਇਹ ਵੇਖ ਕੇ ਰਾਜੇ ਬਲ ਦਾ ਅਭਿਮਾਨ ਟੁਟ ਗਿਆ। ਉਸ ਨੇ ਨਿਮਰਤਾ ਧਾਰਨ ਕੀਤੀ ਤੇ ਗਿੜ ਗਿੜਾ ਕੇ ਕਿਹਾ, ਭਗਵਾਨ, ਮੇਰਾ ਸਰੀਰ ਹਾਜ਼ਰ ਹੈ, ਹੋਰ ਦੇਣ ਲਈ ਮੇਰੇ ਪਾਸ ਕੁਝ ਨਹੀਂ। ਤਦ ਵਿਸ਼ਨੂੰ ਜੀ ਨੇ ਅੱਧਾ ਕਦਮ ਹੋਰ ਪੁੱਟਿਆ ਤੇ ਉਸ ਦੀ ਛਾਤੀ ਤੇ ਪੈਰ ਰੱਖ ਦਿੱਤਾ। ਉਸ ਨਿਕੇ ਜਹੇ ਬੌਣੇ ਬ੍ਰਾਹਮਣ ਦੇ ਭਾਰ ਨਾਲ ਮਹਾਂਬਲੀ, ਬਲ ਰਾਜਾ ਪਤਾਲ ਵਿਚ ਧੱਸ ਗਿਆ।

ਬਲ ਰਾਜੇ ਨੂੰ ਅਤਯੰਤ ਨਿਮਰਤਾ ਅਤੇ ਭਗਤੀ ਵਿਚ ਭਗਵਾਨ ਵਿਸ਼ਨੂੰ ਦਾ ਪੈਰ ਘੁਟਕੇ ਫੜ ਲਿਆ ਤੇ ਕਿਹਾ ਹੁਣ ਆਪ ਕਿਧਰ ਜਾਂਦੇ ਹੋ? ਹੁਣ ਆਪ ਨੂੰ ਨਾਲ ਹੀ ਰਖਾਂਗੇ।

ਬਲ ਰਾਜੇ ਵਿਚ ਉਸ ਦੇ ਤਪ ਤੇ ਦਾਨ ਦੇ ਨਾਲ ਨਿਮਰਤਾ ਤੇ ਪਰੇਮ-ਭਗਤੀ ਵੀ ਸ਼ਾਮਲ ਹੋ ਗਈ। ਵਿਸ਼ਨੂੰ ਜੀ ਇਹ ਵੇਖ ਕੇ ਬੜੇ ਪ੍ਰਸੰਨ ਹੋਏ ਤੇ ਉਸ ਨੂੰ ਪਾਤਾਲ ਲੋਕ ਦਾ ਰਾਜ ਦੇ ਦਿੱਤਾ। ਫਿਰ ਉਸ ਦੇ ਪਰੇਮ ਦੇ ਬੱਧੇ, ਉਸ ਦਾ ਦੁਆਰਪਾਲ ਬਣਨਾ ਸਵੀਕਾਰ ਕਰ ਲਿਆ ਤੇ ਇਹ ਬਚਨ ਦੇ ਕੇ ਛੁਟਕਾਰਾ ਪ੍ਰਾਪਤ ਕੀਤਾ ਕਿ ਅਸੀਂ ਤਿੰਨੋ ਮੁਖੀ ਦੇਵ-ਸ਼ਕਤੀਆਂ, (ਬ੍ਰਹਮਾ, ਵਿਸ਼ਨੂੰ ਤੇ ਸ਼ਿਵ) ਚਾਰ ਚਾਰ ਮਹੀਨੇ ਤੇਰੇ ਦਰ 'ਤੇ ਪਹਿਰੇਦਾਰ ਰਵ੍ਹਾਂਗੇ।

## ਭਗਤ ਬਿਦਰ ਜੀ

ਬਿਦਰ ਜੀ ਦਾਸੀ ਦੇ ਪੇਟੋਂ ਜਨਮੇ ਸਨ ਤੇ ਇਨ੍ਹਾਂ ਦਾ ਪਿਤਾ ਬਿਆਸ ਰਿਖੀ ਸੀ। ਇਨ੍ਹਾਂ ਦੇ ਜਨਮ ਦੀ ਬੜੀ ਵਿਚਿਤਰ ਕਥਾ ਮਹਾਂਭਾਰਤ ਦੇ ਆਦਿ ਪਰਬ ਵਿਚ ਲਿਖੀ ਹੈ ਜਦ ਕਿ ਸਤਯਾਵਤੀ (ਪੰਡੂ ਤੇ ਧ੍ਰਿਤਰਾਸ਼ਟਰ ਦੀ

ਦਾਦੀ) ਦੇ ਪੁਤਰ ਚਿਤਾਂਗਦ ਤੇ ਬਚਿਤਰ ਬੀਰਜ ਬੇ-ਔਲਾਦੇ ਹੀ ਮਰ ਗਏ, ਤਾਂ ਇਸ ਨੇ ਆਪਣੇ ਪਹਿਲੇ ਜਨਮੇ ਪੁਤਰ, ਬਿਆਸ ਜੀ ਨੂੰ ਬੁਲਾਇਆ।

ਬਿਆਸ ਜੀ ਬੜੇ ਵਿਦਵਾਨ ਤੇ ਬੜੇ ਤਪੱਸਵੀ ਸਨ। ਉਹ ਰਾਜ-ਕਾਜ ਦੇ ਕਿਸੇ ਕੰਮ ਵਿਚ ਦਖਲ ਨਹੀਂ ਦੇਂਦੇ ਸਨ।

ਮਾਤਾ ਨੇ ਕਿਹਾ—'ਪੁੱਤਰ ! ਤੇਰੇ ਭਰਾ ਮਰ ਚੁੱਕੇ ਹਨ, ਉਨ੍ਹਾਂ ਦੇ ਅਗੋਂ ਔਲਾਦ ਭੀ ਕੋਈ ਨਹੀਂ, ਇਸ ਲਈ ਰਾਜ-ਕਾਜ ਦਾ ਕੰਮ ਸੰਭਾਲੋ।

'ਮਾਤਾ ਇਹ ਕੰਮ ਨਹੀਂ ਹੋ ਸਕਦਾ, ਹੁਣ ਤਿਆਗੀ ਬਣ ਚੁੱਕੇ ਹਾਂ, ਤੇ ਤਿਆਗੀ ਹੀ ਰਹਿਣਾ ਹੈ।'

'ਫਿਰ ਇਹ ਰਾਜ-ਕਾਜ ਦਾ ਕੰਮ ਕੌਣ ਸੰਭਾਲੇਗਾ, ਨਾ ਤੇਰੇ ਭਰਾਵਾਂ ਦੀ ਕੋਈ ਔਲਾਦ ਹੈ। ਮੈਂ ਕਹਿੰਦੀ ਹਾਂ, ਤੂੰ ਇਨ੍ਹਾਂ ਭਰਜਾਈਆਂ ਨਾਲ ਵੱਸ ਰਸ ਤੇ ਰਾਜ-ਕਾਜ ਦਾ ਕੰਮ ਸੰਭਾਲ ਲੈ।'

'ਮਾਤਾ! ਇਹ ਕੰਮ ਨਹੀਂ ਹੋ ਸਕਦਾ, ਪਰ ਤੇਰੀ ਇਕ ਗੱਲ ਪੂਰੀ ਹੋ ਸਕਦੀ ਹੈ।'

'ਕੀ?'

'ਰਾਜ-ਕਾਜ ਦਾ ਕੰਮ ਤੇਰੇ ਪੋਤਰੇ ਹੀ ਕਰਨਗੇ ਤੇ ਉਹ ਹੋ ਸਕਦੇ ਹਨ।'

'ਕੀ ਭਰਜਾਈਆਂ ਨਾਲ ਸ਼ਾਦੀ ਕਰ ਲਏਂਗਾ?'

'ਨਹੀਂ'।

'ਫਿਰ ਉਹਨਾਂ ਦੇ ਔਲਾਦ ਕਿਵੇਂ ਹੋਵੇਗੀ।'

'ਮਾਤਾ, ਬਸ ਇਤਨਾ ਹੀ ਹੈ ਕਿ ਇਕ ਵਾਰੀ ਭਰਜਾਈਆਂ ਅਲਫ-ਨੰਗੀਆਂ ਹੋ ਕੇ ਮੇਰੇ ਸਾਹਮਣਿਓਂ ਲੰਘ ਜਾਣ ਤਾਂ ਉਨ੍ਹਾਂ ਦੇ ਪੁੱਤਰ ਹੋ ਜਾਣਗੇ। ਤੂੰ ਪੋਤਰਿਆਂ ਨੂੰ ਪਾਲ ਤੇ ਤੇਰੇ ਪੋਤਰੇ ਹੀ ਇਸ ਰਾਜ-ਕਾਜ ਦੇ ਕੰਮ ਨੂੰ ਸੰਭਾਲਣਗੇ।'

ਮਾਤਾ ਨੇ ਪੁਤਰ ਦੀ ਇਹ ਗੱਲ ਸੁਣ ਕੇ, ਅੰਦਰ ਉਸ ਦੀਆਂ

ਭਰਜਾਈਆਂ ਨਾਲ ਜਾ ਕੀਤੀ। ਬਿਆਸ ਜੀ ਜੰਗਲੌਂ ਵਿਚ ਗੁਜ਼ਰਾਨ ਕਰਨ ਕਰਕੇ, ਸਰਦੀ ਅਤੇ ਹੁਨਾਲੇ ਨੂੰ ਸਰੀਰ ਤੇ ਸਹਾਰਨ ਵਾਲੇ ਸਨ। ਇਸ ਲਈ ਉਹਨਾਂ ਦਾ ਰੂਪ ਬੜਾ ਕਰੂਪ ਜਿਹਾ ਸੀ ਕਿ ਵੇਖਣ ਵਾਲਾ ਰਿਖੀ ਹੋਣ ਕਰਕੇ ਸਤਿਕਾਰਦਾ ਸੀ, ਉਂਝ ਸੁੰਦਰਤਾ ਜਾਂ ਰੋਅਬਦਾਬ ਦਾ ਨਾਮ ਨਿਸ਼ਾਨ ਨਹੀਂ ਸੀ। ਪਰ ਹੁਣ ਸੱਸ ਦਾ ਕਹਿਣਾ ਨੂੰਹਾਂ ਲਈ ਮੋੜਨਾ ਔਖਾ ਸੀ। ਉਹ ਮਜ਼ਬੂਰਨ ਇਸ ਹੁਕਮ ਨੂੰ ਮੰਨਣ ਲਈ ਤਿਆਰ ਹੋਈਆਂ। ਪਰ ਫਿਰ ਵੀ ਇਕ ਨੇ ਅੱਖਾਂ 'ਤੇ ਪੱਟੀ ਬੰਨ੍ਹ ਲਈ ਤੇ ਇਕ ਨੇ ਸਰੀਰ ਤੇ ਗਾਚਨੀ ਮਲ ਕੇ ਅਲਫ-ਨੰਗੀਆਂ ਹੋ ਕੇ ਬਿਆਸ ਜੀ ਦੇ ਅਗੋਂ ਲੰਘ ਗਈਆਂ। ਪਰ ਮਾਤਾ ਦੇ ਪੁੱਛਣ ਤੇ ਉਸ ਨੇ ਕਿਹਾ, 'ਇਕ ਦੇ ਅੰਨ੍ਹਾ ਪੁਤਰ ਹੋਵੇਗਾ, ਜਿਸ ਨੇ ਅੱਖਾਂ 'ਤੇ ਪੱਟੀ ਬੰਨ੍ਹੀ ਹੋਈ ਸੀ ਤੇ ਜਿਸ ਨੇ ਗਾਚਨੀ ਮਲੀ ਸੀ, ਉਸ ਦੇ ਘਰ ਪਾਂਡੂ ਰੋਗ ਵਾਲਾ ਪੁਤਰ ਜਨਮੇਗਾ। ਪੁਤਰ ਜਨਮਣਗੇ ਪਰ ਇਸ ਤਰ੍ਹਾਂ ਦੇ ਜਨਮਣਗੇ।

ਫਿਰ ਇਹ ਤਾਂ ਗੱਲ ਚੰਗੀ ਨਾ ਹੋਈ ਵਿਚਾਰੀਆਂ ਸ਼ਰਮਾਉਂਦੀਆਂ ਨੇ ਐਸਾ ਕੀਤਾ।

'ਪਰ ਮਾਤਾ ਮੈਂ ਵੀ ਅਜਿਹੇ ਕੰਮ ਲਈ ਤਿਆਰ ਨਹੀਂ ਤੇ ਤੁਹਾਡਾ (ਮਾਤਾ) ਹੁਕਮ ਮੰਨਣ ਨਾਲ ਮੇਰਾ ਧੱਰਮ ਖੀਨ ਹੁੰਦਾ ਹੈ—ਮੈਂ ਤੁਹਾਡਾ ਹੁਕਮ ਮੰਨਿਆ ਹੈ।'

'ਫੇਰ ਮੰਨ।'

'ਕੀ ਕਰਾਂ?'

'ਇਕ ਵਾਰ ਫੇਰ ਉਹਨਾਂ ਨੂੰ ਭੇਜਦੀ ਹਾਂ।'

'ਭੇਜੋ! ਬਿਆਸ ਜੀ ਨੇ ਕਿਹਾ'

ਨੂੰਹਾਂ ਨੂੰ ਸੱਸ ਨੇ ਫਿਰ ਡਾਂਟ ਫਾਂਟ ਕੀਤੀ ਕਿ ਜਰਾ ਜਿੰਨੀ ਗੱਲ ਨਾਲ ਤੁਸਾਂ ਆਪਣੇ ਪੁੱਤਰਾਂ ਨੂੰ ਅੰਨ੍ਹਾ ਤੇ ਪਾਂਡੂ ਰੋਗ ਵਾਲਾ ਕਰ ਲਿਆ ਹੈ, ਹੁਣ ਫਿਰ ਇਕ ਵਾਰੀ ਉਸ ਦੇ ਸਾਹਮਣੇ ਜਾਓ।

ਪਰ ਇਸ ਵਾਰ ਸ਼ਰਮ ਦੀਆਂ ਮਾਰੀਆਂ ਨੂੰਹਾਂ ਨੇ ਗੱਲ ਨਾ ਮੰਨੀ, ਇਕ

ਨੇ ਜਾਣ ਦੀ ਰਜ਼ਾਮੰਦੀ ਪ੍ਰਗਟ ਕੀਤੀ, ਮਾਤਾ ਨੇ ਕਿਹਾ — 'ਚੱਲੋ ਇਕ ਹੀ ਸੀ।'

ਪਰ ਇਸ ਵਿਚ ਵੀ ਉਨ੍ਹਾਂ ਨੇ ਚਲਾਕੀ ਕਰ ਲਈ। ਦੋਹਾਂ ਨੇ ਸਲਾਹ ਕਰਕੇ, ਆਪਣੀ ਥਾਂ ਦਾਸੀ ਨੂੰ ਘੱਲ ਦਿੱਤਾ। ਦਾਸੀ ਅਲਫ-ਨੰਗੀ ਹੋ ਕੇ ਬਿਆਸ ਜੀ ਦੇ ਅਗੋਂ ਲੰਘੀ ਪਰ ਬੜੀ ਦਾਸਾ ਭਾਵ ਵਿਚ। ਸੋ ਇਸ ਦਾਸੀ ਦੇ ਘਰ ਬਿਦਰ ਜੀ ਦਾ ਜਨਮ ਹੋਇਆ, ਇਹ ਬੜੇ ਸਿਆਣੇ, ਨੀਤੀ ਵੇਤਾ ਤੇ ਦਾਸਾ-ਭਾਵ ਵਾਲੇ ਧਰਮੀ ਪੁਰਸ਼ ਹੋਏ ਹਨ। ਦੋਹਾਂ ਭਰਾਵਾਂ, ਪੰਡੂ ਤੇ ਧ੍ਰਿਤਰਾਸ਼ਟਰ (ਇਹ ਅੰਨ੍ਹਾ ਸੀ) ਦੇ ਰਾਜ ਵਜ਼ੀਰੀ ਦੇ ਕੰਮ ਤੇ ਲੱਗੇ ਰਹੇ, ਪਰ ਜਿਉਂ ਹੀ ਪਾਂਡੂ ਮਰਿਆ, ਤਾਂ ਧ੍ਰਿਤਰਾਸ਼ਟਰ ਦੇ ਹੱਥ ਸਾਰਾ ਰਾਜ-ਕਾਜ ਆ ਗਿਆ। ਧ੍ਰਿਤਰਾਸ਼ਟਰ ਵੀ ਇਨ੍ਹਾਂ ਨੂੰ ਮਾੜਾ ਨਹੀਂ ਜਾਣਦਾ ਸੀ, ਪਰ ਜਿਉਂ ਹੀ ਉਸ ਦੇ ਪੁਤਰ (ਕੌਰਵ ਦੁਰਯੋਧਨ ਆਦਿ ਸਿਆਣੇ ਹੋਏ, ਇਹਨਾਂ ਨੇ ਸਭ ਕੰਮ ਆਪਣੇ ਅਧੀਨ ਕਰ ਲਿਆ। ਦਾਸਾ-ਭਾਵ ਹਾਲੇ ਬਿਦਰ ਜੀ ਨੇ ਜਦ ਇਹ ਹਾਲਤ ਵੇਖੀ, ਤਾਂ ਉਹ ਪੰਡੂ ਰਾਜੇ ਦੇ ਪੁੱਤਰਾਂ (ਯੁਧਿਸ਼ਟਰ, ਭੀਮ ਆਦਿ ਪੰਜ) ਨਾਲ ਪਿਆਰ ਕਰਦਾ ਰਿਹਾ, ਪਰ ਰਾਜ-ਕਾਜ ਦੇ ਕੰਮਾਂ ਤੋਂ ਨਿਆਰਾ ਹੋ ਗਿਆ।

ਦੁਰਯੋਧਨ ਆਦਿ ਭਰਾ, ਪੰਡੂ ਰਾਜੇ ਦੇ ਪੁੱਤਰਾਂ (ਪਾਂਡਵਾਂ) ਨੂੰ ਰਾਜ-ਕਾਜ ਦੇ ਕੰਮ ਵਿਚੋਂ ਕੱਢ ਦੇਣਾ ਚਾਹੁੰਦੇ ਸਨ, ਤੇ ਇਹਨਾਂ ਦੀ ਸਕੀਮ ਅਨੁਸਾਰ ਹੀ, ਪਾਂਡਵ ਇਨ੍ਹਾਂ ਦੇ ਚਕਮੇ ਵਿਚ ਆ ਗਏ, ਜਾਂ ਭਾਵੀ ਨੇ ਐਸਾ ਕੀਤਾ ਕਿ ਉਹ ਜੂਆ ਖੇਡੇ ਤੇ ਹਾਰ ਗਏ। ਉਨ੍ਹਾਂ ਨੂੰ ੧੨ ਸਾਲ ਬਨਵਾਸ ਦੇ ਦਿੱਤਾ ਗਿਆ ਤੇ ਹੋਰ ਕਈ ਕੁੜਿਕੀ ਵਾਲੀਆਂ ਸ਼ਰਤਾਂ ਕਾਇਮ ਕਰ ਦਿੱਤੀਆਂ।

ਪਰ ਬਨਵਾਸ ਮਗਰੋਂ ਫਿਰ ਰਾਜ ਪੰਡੂ ਦੇ ਪੁੱਤਰਾਂ ਨੂੰ ਵਾਪਸ ਦੇਣ ਦੀ ਗੱਲ ਚਲਾਈ ਗਈ, ਤਾਂ ਇਹ ਦੁਰਯੋਧਨ ਹੁਣ ਇੰਨੇ ਹੰਕਾਰੀ ਹੋ ਚੁੱਕੇ ਸਨ ਕਿ ਉਹ ਕ੍ਰਿਸ਼ਨ ਜੀ ਦੀਆਂ ਗੱਲਾਂ ਨੂੰ ਵੀ ਨਾ-ਮਨਜ਼ੂਰ ਕਰਨ ਲੱਗ ਪਏ। ਉਹਨਾਂ ਦੇ ਐਸੇ ਹੰਕਾਰ ਨੂੰ ਵੇਖ ਕੇ ਹੀ ਸ੍ਰੀ ਕ੍ਰਿਸ਼ਨ ਜੀ ਬਿਦਰ ਜੀ ਦੇ ਘਰ ਠਹਿਰੇ, ਜੋ ਇਹਨਾਂ ਦਿਨਾਂ ਵਿਚ ਅੱਤ ਗਰੀਬੀ ਦੇ ਦਿਨ ਗੁਜ਼ਾਰ ਰਹੇ ਸਨ।

ਇਕ ਵਾਰੀ ਸ੍ਰੀ ਕ੍ਰਿਸ਼ਨ ਜੀ ਆਏ, ਉਹ ਦੁਰਯੋਧਨ ਆਦਿ ਭਰਾਵਾਂ ਦੇ ਕਪਟ ਤੇ ਹੰਕਾਰ ਨੂੰ ਚੰਗੀ ਤਰ੍ਹਾਂ ਜਾਣਦੇ ਸਨ, ਸੋ ਉਹ ਕੁਝ ਚਿਰ ਗੱਲ ਬਾਤ ਕਰਨ ਮਗਰੋਂ ਇਨ੍ਹਾਂ ਦੇ ਮਹਲਾਂ ਵਿਚੋਂ ਨਿਕਲ ਆਏ ਤੇ ਰਾਤ ਬਿਦਰ ਦੇ ਘਰ ਰਹੇ। ਬਿਦਰ ਜੀ ਮਾਮੂਲੀ ਛੰਨ ਵਿਚ ਹੀ ਰਹਿੰਦੇ ਸਨ, ਪਰ ਕ੍ਰਿਸ਼ਨ ਜੀ ਤਾਂ ਮਥਰਾ ਤੇ ਗੋਕਲ ਦੇ ਰਾਜੇ ਸਨ। ਉਸ ਤਰ੍ਹਾਂ ਵੀ ਆਪ ਭਗਵਾਨ ਦਾ ਰੂਪ ਮੰਨੇ ਜਾਂਦੇ ਸਨ, ਫਿਰ ਬਹਾਦਰਾਂ ਦੇ ਬਹਾਦਰ ਤੇ ਮਹਾਂ ਯੋਧੇ ਵੀ ਸਨ।

ਹੋਰ ਲੋਕ ਤਾਂ ਭਗਵਾਨ ਦੀ ਇਸ ਵਡਿਆਈ ਦਾ ਸਤਿਕਾਰ ਕਰਦੇ ਸਨ, ਪਰ ਇਹ ਦੁਰਯੋਧਨ ਆਦਿ ਤਾਂ ਕ੍ਰਿਸ਼ਨ ਜੀ ਨੂੰ ਗੁਆਲੇ ਤਕ ਵੀ ਆਖਣੋਂ ਨਹੀਂ ਝਿਜਕਦੇ ਸਨ। ਪਰ ਸਾਹਮਣੇ ਮੂੰਹ 'ਤੇ ਉਹ ਬੜੇ ਮਿੱਠੇ ਤੇ ਸਵਾਗਤ ਵੀ ਕਰਦੇ ਸਨ, ਪਰ ਭਗਵਾਨ ਹਿਰਦੇ ਦੀ ਗੱਲ ਨੂੰ ਠੀਕ ਜਾਣਦੇ ਸਨ।

ਇਸ ਤਰ੍ਹਾਂ ਜਦ ਦੂਸਰੇ ਦਿਨ ਭਗਵਾਨ ਕ੍ਰਿਸ਼ਨ ਕੌਰਵਾਂ ਨੂੰ ਮਿਲਣ ਗਏ, ਤਾਂ ਉਹ ਉਪਰੋਂ ਸੱਚੇ ਹੋਣ ਦੇ ਮਾਰੇ ਨਾਲੇ ਗੱਲਾਂ ਨਾਲ ਦਬਾਅ ਪਾਉਣ ਵਾਸਤੇ ਕਹਿਣ ਲੱਗੇ, 'ਕਿਉਂ ਸਾਡੇ ਘਰ ਥਾਂ ਨਹੀਂ ਸੀ ਕਿ ਬਿਦਰ ਦੇ ਘਰ ਜਾ ਰਹੇ। ਜੇ ਸਾਡੇ ਘਰ ਨਹੀਂ ਰਹਿਣਾ ਚਾਹੁੰਦੇ ਸੀ, ਤਾਂ ਭੀਸ਼ਮ ਪਿਤਾਮਾ, ਦਰੋਣਾਚਾਰਯ, ਕਰਨ ਆਦਿ ਹੋਰ ਬਥੇਰੇ ਸਨ, ਜਿਨ੍ਹਾਂ ਦੇ ਮਹੱਲਾਂ ਵਿਚ ਤੁਸੀਂ ਠਹਿਰ ਸਕਦੇ ਸੀ, ਪਰ ਇਹ ਕਿੰਨੇ ਅਫਸੋਸ ਦੀ ਗੱਲ ਹੈ ਤੇ ਇਹ ਤੁਸਾਂ ਸਾਡੀ ਬੇਇੱਜ਼ਤੀ ਕੀਤੀ ਹੈ ਕਿ ਸਾਡਾ ਘਰ ਛੱਡ ਕੇ ਇਕ ਗੋਲੇ (ਦਾਸ) ਦੇ ਘਰ ਰਹੇ ਹੋ।

ਕ੍ਰਿਸ਼ਨ ਜੀ ਨੇ ਕਿਹਾ, 'ਤੁਹਾਡੇ ਘਰ ਰਹਿੰਦੇ ਤਾਂ ਹਰੀ ਗੁਣ ਗਾਉਣ ਦਾ ਸਮਾਂ ਕਿੱਥੇ ਮਿਲਣਾ ਸੀ, ਹੋਰ ਹੋਰ ਗੱਲਾਂ ਹੀ ਹੋਣੀਆਂ ਸਨ। ਫੇਰ ਰਾਜਾ ਦੁਰਯੋਧਨ ! ਸੁਣ ਤੇਰੇ ਮਨ ਵਿਚ ਸਾਡੇ ਲਈ ਉਹ ਪਿਆਰ, ਉਹ ਸਤਿਕਾਰ ਤੇ ਉਹ ਸ਼ਰਧਾ ਨਹੀਂ ਹੈ, ਜੋ ਬਿਦਰ ਜੀ ਦੇ ਮਨ ਵਿਚ ਸਾਡੇ ਲਈ ਹੈ। ਅਸੀਂ ਖਾਣ ਪੀਣ ਦੇ ਭੁੱਖੇ ਨਹੀਂ, ਕੁਰਸੀਆਂ ਗਲੀਚਿਆਂ ਤੇ ਹੋਰ ਸ਼ਾਨੋ-ਸ਼ੌਕਤਾਂ ਦੇ ਚਾਹਵਾਨ ਨਹੀਂ ਹਾਂ। ਪਰ ਜਿਹੜੀਆਂ ਗੱਲਾਂ ਦੇ ਚਾਹਵਾਨ ਹਾਂ, ਉਹ ਤੁਹਾਡੇ

ਵਿਚ ਹਨ ਨਹੀਂ, ਫਿਰ ਦੱਸ ਅਸੀਂ ਕੀ ਮਾੜਾ ਕੰਮ ਕੀਤਾ ਹੈ?'

ਪਰ ਦੁਰਯੋਧਨ ਭੀ ਬੜਾ ਅਵੈੜਾ ਸੀ, ਉਹ ਸ੍ਰੀ ਕ੍ਰਿਸ਼ਨ ਜੀ ਨੂੰ ਭਗਵਾਨ ਜਾਣਦਿਆਂ ਭੀ—

*'ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ।'*

ਤੁਸੀਂ ਰਾਜਾ ਤਾਂ ਬਣ ਗਏ ਹੋ, ਸ਼ਸਤਰਾਂ ਦੇ ਅਭਿਆਸੀ ਤੇ ਕਈ ਜੰਗ ਜੁੱਧ ਵੀ ਤੁਸਾਂ ਜਿੱਤੇ ਹਨ। ਪਰ ਮੁਢਲਾ ਜੀਵਨ ਗੁਆਲਿਆਂ ਵਿਚ ਬਤੀਤ ਹੋਣ ਕਰਕੇ, ਤੁਹਾਡੇ ਵਿਚੋਂ ਗੁਆਲਪਣ ਅਜੇ ਤਕ ਦੂਰ ਨਹੀਂ ਹੋਇਆ।

ਜੇ ਇਹ ਗੱਲ ਨਹੀਂ, ਤਾਂ ਦੱਸੋ ਕੱਖਾਂ ਦੀ ਕੁਲੀ ਵਿਚ, ਭੁੰਜੇ ਲੇਟ ਕੇ ਰਾਤ ਕੱਟੀ, ਰੁਖੀ-ਸੁਖੀ ਰੋਟੀ ਖਾਧੀ ਹੈ, ਹੋਰ ਉਥੇ ਰਹਿਣ ਦਾ ਕੀ ਫਾਇਦਾ ਹੋਇਆ ਹੈ?'

ਇਹ ਸੁਣ ਕੇ ਭਗਵਾਨ ਹੱਸੇ ਤੇ ਜੋ ਉਹਨਾਂ ਕਿਹਾ, ਉਹ ਕਬੀਰ ਜੀ ਨੇ ਆਪਣੇ ਇਸ ਸ਼ਬਦ ਵਿਚ ਅੰਕਤ ਕੀਤਾ ਹੈ। ਲਉ ਤੁਸੀਂ ਵੀ ਪਰੇਮ ਨਾਲ ਪੜ੍ਹੋ:-

*ਰਾਜਨ ਕਉਨ ਤੁਮਾਰੈ ਆਵੈ॥*
*ਐਸੋ ਭਾਉ ਬਿਦਰ ਕੋ ਦੇਖਿਓ, ਓਹੁ ਗਰੀਬ ਮੋਹਿ ਭਾਵੈ॥ ੧॥ ਰਹਾਉ॥*
*ਹਸਤੀ ਦੇਖਿ ਭਰਮ ਤੇ ਭੂਲਾ, ਸ੍ਰੀ ਭਗਵਾਨੁ ਨ ਜਾਨਿਆ॥*
*ਤੁਮਰੋ ਦੂਧੁ ਬਿਦਰ ਕੋ ਪਾਨੋ, ਅੰਮ੍ਰਿਤੁ ਕਰਿ ਮੈ ਮਾਨਿਆ॥ ੧॥*
*ਖੀਰ ਸਮਾਨਿ ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ॥*
*ਕਬੀਰ ਕੋ ਠਾਕੁਰ ਅਨਦ ਬਿਨੋਦੀ, ਜਾਤਿ ਨ ਕਾਹੂ ਕੀ ਮਾਨੀ॥ ੨॥*

*(ਮਾਰੂ ਕਬੀਰ ਜੀਓ)*

# ਜੋ ਇਛੈ ਸੋਈ ਫਲੁ ਪਾਵੈ॥

## *ਸਾਖੀ—ਮਾਈ ਸੁਲੱਖਣੀ ਤੇ ਸੱਤ ਪੁੱਤਰਾਂ ਦੀ*

ਅੰਮ੍ਰਿਤਸਰ ਜੀ ਤੇ ਤਰਨ ਤਾਰਨ ਦੀ ਸੜਕ ਦੇ ਨੇੜੇ ਇਕ ਪਿੰਡ ਚੱਬਾ

ਨਾਮੀ ਹੈ। ਜਿਸ ਦੀਆਂ ਸੱਤ ਪੱਤੀਆਂ ਅੱਜ ਤਕ ਮੌਜੂਦ ਹਨ ਅਤੇ ਜਿਨ੍ਹਾਂ ਵਿਚ ਸੱਤ ਖਾਨਦਾਨ ਦੇ ਲੋਕ ਵਸਦੇ ਹਨ।

ਉਸ ਪਿੰਡ ਵਿਚ ਇਕ ਮਾਈ ਸੁਲੱਖਣੀ ਵਸਦੀ ਸੀ, ਜੋ ਬੇਔਲਾਦ ਸੀ। ਉਸ ਨੇ ਕਈ ਪੀਰ ਫਕੀਰ ਮਨਾਏ, ਪ੍ਰੰਤੂ ਉਸ ਦੇ ਘਰ ਪੁੱਤਰ ਨਾ ਹੋਇਆ। ਉਹ ਨਿਰਾਸ ਹੋ ਕੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਸ਼ਰਨ ਆਈ। ਗੁਰੂ ਜੀ ਉਸ ਵਕਤ ਸੰਗਰਾਣਾ ਸਾਹਿਬ ਦੇ ਗੁਰਦੁਆਰੇ ਵਿਚ ਠਹਿਰੇ ਹੋਏ ਸਨ। ਉਸ ਗੁਰਦੁਆਰੇ ਹਰ ਮਹੀਨੇ ਮੇਲਾ ਲਗਦਾ ਹੈ। ਉਸ ਮਾਈ ਨੇ ਗੁਰੂ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ ਅਤੇ ਇਹ ਸਦ ਬਣਾ ਕੇ ਸੁਣਾਇਆ—

*ਸਸੀਏ ਦਾੜ੍ਹੀਏ ਚਿੱਟੀਏ ਪੱਗੇ।*
*ਅਰਜ਼ ਕਰਾਂ ਮੈਂ ਗੁਰੂ ਹਰਿਗੋਬਿੰਦ ਅਗੇ।*
*ਪੀਰ ਫਕੀਰ ਸਭ ਮਨਾਏ ਮੈਂ ਅਗੇ।*
*ਨਾਮ ਸੁਲਖਣੀ ਮੈਂ ਵਸਦੀ ਹਾਂ ਚੱਬੇ।*
*ਅਫਲ ਜਾਂਦੀ ਨੂੰ ਕੋਈ ਫਲ ਲੱਗੇ।*

ਗੁਰੂ ਜੀ ਨੇ ਬਚਨ ਕੀਤਾ ਕਿ ਤੇਰੇ ਭਾਗਾਂ ਵਿਚ ਕੋਈ ਪੁੱਤਰ ਨਹੀਂ ਲਿਖਿਆ। ਇਹ ਬਚਨ ਸੁਣ ਕੇ ਮਾਈ ਨਿਰਾਸ਼ ਹੋ ਕੇ ਰੋਣ ਲੱਗ ਪਈ ਤੇ ਘਰ ਨੂੰ ਮੁੜ ਪਈ।

ਘਰ ਮੁੜੀ ਜਾਂਦੀ ਮਾਈ ਸੁਲੱਖਣੀ ਨੂੰ ਭਾਈ ਗੁਰਦਾਸ ਜੀ ਮਿਲ ਪਏ। ਉਹਨਾਂ ਨੇ ਸਲਾਹ ਦਿੱਤੀ ਕਿ ਜਿਸ ਵਕਤ ਗੁਰੂ ਜੀ ਘੋੜੇ 'ਤੇ ਸਵਾਰ ਹੋਣਗੇ, ਤਦ ਉਹਨਾਂ ਨੂੰ ਕਹੀਂ, ਕਿ ਆਪ ਹੀ ਕਰਤਾਰ ਦਾ ਰੂਪ ਹੋ। ਜੇ ਅੱਗੇ ਨਹੀਂ ਲਿਖਿਆ ਤਾਂ ਹੁਣ ਲਿਖ ਦਿਓ।

ਮਾਈ ਸੁਲੱਖਣੀ ਭਾਈ ਗੁਰਦਾਸ ਜੀ ਦੇ ਕਹੇ ਅਨੁਸਾਰ ਪਿੰਡ ਜਾ ਕੇ ਕਲਮ ਦਵਾਤ ਲੈ ਕੇ ਫਿਰ ਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਹਾਜ਼ਰ ਆਣ ਹੋਈ। ਉਸ ਵਕਤ ਸਤਿਗੁਰੂ ਜੀ ਘੋੜੇ 'ਤੇ ਸਵਾਰ ਸਨ। ਮਾਈ ਸੁਲੱਖਣੀ ਜੀ ਨੇ ਘੋੜੇ ਦੀ ਵਾਗ ਫੜ ਲਈ ਤੇ ਉਪਰਲੀ ਸਦ ਸੁਣਾਈ। ਗੁਰੂ ਜੀ ਸੁਣ ਕੇ ਹੱਸ ਪਏ ਕਹਿਣ ਲੱਗੇ ਤੈਨੂੰ ਕਿਸੇ ਸਿਆਣੇ ਨੇ ਸਮਝਾ ਕੇ ਭੇਜਿਆ ਹੈ। ਗੁਰੂ

ਜੀ ਤੀਰ ਨਾਲ ਸਿਆਹੀ ਲਾ ਕੇ ਉਸ ਦੇ ਮੱਥੇ ਤੇ ੧ ਅੰਗ ਲਿਖਣ ਲੱਗੇ ਤਾਂ ਘੋੜੇ ਨੇ ਪੈਰ ਚੁੱਕ ਕੇ ਗੁਰੂ ਜੀ ਦਾ ਹੱਥ ਹਿਲਾ ਦਿੱਤਾ ਜਿਸ ਨਾਲ ੧ ਦਾ ੭ ਅੰਗ ਹੋ ਗਿਆ। ਤਦ ਗੁਰੂ ਜੀ ਨੇ ਕਿਹਾ ਇਕ ਪੁੱਤਰ ਕਰਤਾਰ ਦੇਣ ਲੱਗਾ ਸੀ, ਪਰ ਛੇ ਪੁੱਤਰ ਘੋੜੇ ਨੇ ਹੋਰ ਦਿਵਾ ਦਿੱਤੇ ਹਨ। ਹੁਣ ਤੇਰੇ ਘਰ ਸਤ ਪੁੱਤਰ ਹੋਣਗੇ।

ਮਾਈ ਕਹਿਣ ਲੱਗੀ ਕਿ ਮਹਾਰਾਜ ਅਸੀਂ ਜੱਟ ਹਾਂ, ਸੱਤਾਂ ਪੁੱਤਰਾਂ ਬਿਨਾਂ ਸਾਡਾ ਵਾਹੀ ਦਾ ਕੰਮ ਨਹੀਂ ਸੀ ਚੱਲ ਸਕਦਾ। ਤੁਸੀਂ ਮਿਹਰ ਕੀਤੀ ਹੈ।

ਸੋ ਮਾਈ ਸੁਲੱਖਣੀ ਦੇ ਘਰ ਸਤ ਪੁੱਤਰ ਜਨਮੇ। ਮਾਈ ਆਪਣਾ ਨਿਤਨੇਮ ਕਰਦੀ ਰਹੀ। (ਸੰਤ ਸੇਵਾ) ਕਰਦੀ ਰਹੀ।

ਗੁਰਸਿੱਖੋ ! ਸਭ ਦਾਤਾਂ ਸਤਿਗੁਰੂ ਪਾਸੋਂ ਮੰਗਣੀਆਂ ਚਾਹੀਦੀਆਂ ਹਨ। ਜੋ ਦਾਤਾਂ ਨਾਲ ਝੋਲੀਆਂ ਭਰਦਾ ਹੈ।

## ਮਾਈ ਭਾਗ ਭਰੀ

ਇਕ ਮਾਈ ਭਾਗ ਭਰੀ ਸ੍ਰੀ ਨਗਰ ਕਸ਼ਮੀਰ ਵਿਚ ਹੋਈ ਹੈ। ਉਸ ਦਾ ਪੁੱਤਰ ਸੇਵਾ ਦਾਸ ਬ੍ਰਾਹਮਣ ਅੰਮ੍ਰਿਤਸਰ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਸ਼ਨ ਕਰਕੇ ਸੇਵਾ ਕਰਨ ਲੱਗ ਪਿਆ। ਗੁਰਬਾਣੀ ਸੁਣਦਾ, ਗੁਰਬਾਣੀ ਪੜ੍ਹਦਾ। ਗੁਰੂ ਜੀ ਦਾ ਸਿੱਖ ਬਣ ਗਿਆ।

ਇਕ ਦਿਨ ਸਤਿਗੁਰਾਂ ਨੇ ਉਸ ਨੂੰ ਪੁੱਛਿਆ ਕਿ ਤੇਰਾ ਕੋਈ ਸੰਬੰਧੀ ਹੈ। ਉਸ ਨੇ ਕਿਹਾ ਕਿ ਮੇਰੀ ਬ੍ਰਿਧ ਮਾਤਾ ਹੈ। ਗੁਰੂ ਜੀ ਨੇ ਉਸ ਨੂੰ ਕਿਹਾ ਕਿ ਤੂੰ ਘਰ ਜਾ ਕੇ ਮਾਤਾ ਦੀ ਸੇਵਾ ਕਰ।

ਸੇਵਾ ਦਾਸ ਘਰ ਆ ਕੇ ਆਪਣੀ ਮਾਤਾ ਨੂੰ ਬੜੇ ਪਿਆਰ ਤੇ ਪਰੇਮ ਨਾਲ ਗੁਰਬਾਣੀ ਸਣਾਉਂਦਾ। ਗੁਰੂ ਘਰ ਦੀਆਂ ਗੱਲਾਂ ਕਰਦਾ। ਮਾਤਾ ਦੀ ਸੇਵਾ ਕਰਦਾ।

ਮਾਤਾ ਵੀ ਬੜੀ ਸ਼ਰਧਾ ਤੇ ਪਰੇਮ ਨਾਲ ਗੁਰੂ ਹਰਿਗੋਬਿੰਦ ਸਾਹਿਬ ਜੀ

ਨੂੰ ਯਾਦ ਕਰਨ ਲੱਗ ਪਈ। ਕਹਿੰਦੀ ਕਦੋਂ ਗੁਰੂ ਸਾਹਿਬ ਮੈਨੂੰ ਦਰਸ਼ਨ ਦੇਣਗੇ। ਉਠਦੀ ਬਹਿੰਦੀ ਸਤਿਗੁਰਾਂ ਦਾ ਧਿਆਨ ਧਰਦੀ।

ਮਾਈ ਨੇ ਹੱਥੀਂ ਬੜੇ ਪਿਆਰ ਨਾਲ ਸੂਤ ਕੱਤ ਕੱਤ ਕੇ ਗੁਰੂ ਸਾਹਿਬ ਜੀ ਵਾਸਤੇ ਇਕ ਜਾਮਾ ਬਣਵਾ ਕੇ, ਉਚੀ ਜਗ੍ਹਾ ਰਖ ਕੇ ਉਸ ਦੀ ਪੂਜਾ ਕਰਦੀ ਰਹੀ, ਉਹ ਰੋਜ਼ ਅਰਦਾਸ ਕਰਦੀ ਕਿ ਮੈਨੂੰ ਨਿਮਾਣੀ ਨੂੰ ਦਰਸ਼ਨ ਦਿਓ ਤੇ ਇਹ ਜਾਮਾ ਪਹਿਣ।

ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਉਸ ਮਾਈ ਦੇ ਪ੍ਰੇਮ ਦੇ ਖਿਚੇ ਹੋਏ ਅੰਮ੍ਰਿਤਸਰ ਤੋਂ ਸ੍ਰੀ ਨਗਰ ਪੁੱਜੇ। ਉਸ ਮਾਈ ਦੇ ਘਰ ਜਾ ਕੇ ਉਸ ਨੂੰ ਦਰਸ਼ਨ ਦਿੱਤਾ ਤੇ ਉਸ ਪਾਸੋਂ ਖੱਦਰ ਦਾ ਜਾਮਾ ਲੈ ਕੇ ਪਹਿਨਿਆ। ਮਾਈ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ। ਧੰਨ ਸਤਿਗੁਰੂ ! ਧੰਨ ਸਤਿਗੁਰੂ ਕਰਦੀ ਕਰਦੀ ਆਪਣਾ ਜਨਮ ਸਵਾਰ ਲਿਆ।

## ਸੁਥਰੇ ਸ਼ਾਹ

ਕਲਗੀਧਰ ਪਾਤਸ਼ਾਹ ਜੀ ਪਾਸ ਇਕ ਸੁਥਰਾ ਰਹਿੰਦਾ ਸੀ ਸਤਿਗੁਰਾਂ ਦੇ ਪਾਸ ਹੋਰ ਭੀ ਬਵੰਜਾ ਕਵੀ ਰਹਿੰਦੇ ਸਨ। ਇਹ ਸੇਵਾ ਕੁਝ ਘੱਟ ਵਧ ਹੀ ਕਰਦਾ ਸੀ ਤੇ ਗੱਲ ਸੁਥਰੀ ਕਰਦਾ ਸੀ। ਜਿਸ ਤੇ ਸਿੱਖਾਂ ਨੇ ਸਲਾਹ ਕੀਤੀ ਕਿ ਇਸ ਨੂੰ ਕਿਸੇ ਤਰ੍ਹਾਂ ਇਥੋਂ ਕੱਢ ਦੇਈਏ, ਪਰ ਢੰਗ ਕੋਈ ਨਾ ਬਣ ਸਕਿਆ।

ਇਕ ਦਿਨ ਸੁਥਰਾ ਕਿਸੇ ਕੰਮ ਵਾਸਤੇ ਬਾਹਰ ਗਿਆ ਤਾਂ ਸਿੱਖਾਂ ਨੇ ਸਲਾਹ ਕਰ ਲਈ ਕਿ ਹੁਣ ਇਸ ਨੂੰ ਅੰਦਰ ਨਾ ਜਾਣ ਦੇਈਏ। ਜਦੋਂ ਬਾਹਰੋਂ ਆਇਆ ਤਾਂ ਕਿਹਾ ਕਿ ਤੂੰ ਅੰਦਰ ਨਹੀਂ ਜਾ ਸਕਦਾ। ਇਸ ਨੇ ਕਿਹਾ ਕਿਉਂ? ਚੋਬਦਾਰ ਨੇ ਕਿਹਾ ਜਿਸ ਦੇ ਪਾਸ ਭੇਟਾ ਹੋਵੇ ਕੇਵਲ ਉਹ ਹੀ ਜਾ ਸਕਦਾ ਹੈ।

ਇਸ ਵਿਚਾਰੇ ਦੇ ਪਾਸ ਕੁਝ ਨਹੀਂ ਸੀ। ਇਹ ਬੜਾ ਦੁੱਖੀ ਹੋਇਆ। ਅੱਗੇ ਤਾਂ ਸਤਿਗੁਰਾਂ ਦੇ ਪਾਸ ਹੀ ਰਹਿੰਦਾ ਸੀ। ਹੁਣ ਕਈ ਦਿਨ ਗੁਜ਼ਰ ਗਏ ਕਿ ਮਹਾਰਜ ਜੀ ਦੇ ਦਰਸ਼ਨ ਹੀ ਨਾ ਹੋਏ ਤਾਂ ਇਸ ਨੇ ਵਿਚਾਰਿਆ ਅੰਦਰ ਜਾਣ

ਦਾ ਕੋਈ ਢੰਗ ਬਣਾਈਏ। ਇੰਝ ਸੋਚਕੇ ਬਾਹਰ ਦਰਿਆ ਦੇ ਕੰਢੇ 'ਤੇ ਚਲਿਆ ਗਿਆ ਤੇ ਓਥੇ ਜਾ ਕੇ ਚਾਦਰ ਵਿਚ ਰੇਤ ਬੰਨ੍ਹ ਲਈ ਅਤੇ ਚੁੱਕ ਕੇ ਤੁਰ ਪਿਆ। ਦਰਵਾਜੇ ਪਾਸ ਆ ਕੇ ਉਚੀ ਉਚੀ ਕਹਿਣ ਲੱਗਾ ਕਿ ਪਰ੍ਹੇ ਹੋ ਜਾਵੋ ਮੈਂ ਸਤਿਗੁਰਾਂ ਪਾਸ ਭੇਟਾ ਲੈ ਕੇ ਚੱਲਿਆ ਹਾਂ।

ਚੋਬਦਾਰ ਕਹਿਣ ਲੱਗਾ ਇਹ ਕੀ ਹੈ? ਸੁਥਰੇ ਨੇ ਕਿਹਾ ਖੰਡ ਹੈ। ਇਸ ਕਰਕੇ ਚੋਬਦਾਰ ਸੁਥਰੇ ਨੂੰ ਅੰਦਰ ਜਾਣ ਤੋਂ ਰੋਕ ਨਾ ਸਕਿਆ, ਕਿਉਂਕਿ ਪਹਿਲੇ ਕਹਿ ਚੁੱਕਾ ਸੀ ਕਿ ਜਿਸ ਪਾਸ ਭੇਟਾ ਹੋਵੇ ਉਹ ਲੰਘ ਸਕਦਾ ਹੈ।

ਸਤਿਗੁਰਾਂ ਦੇ ਹਜ਼ੂਰ ਜਾ ਕੇ ਰੇਤੇ ਦੀ ਪੰਡ ਸੁਟ ਕੇ ਪਹਿਲੇ ਪੰਡ ਦੀਆਂ ਚਾਰ ਪ੍ਰਕਰਮਾਂ ਕੀਤੀਆਂ। ਫਿਰ ਸਤਿਗੁਰਾਂ ਵੱਲ ਪਿਠ ਕਰਕੇ ਪੰਡ ਨੂੰ ਮੱਥਾ ਟੇਕਣ ਲੱਗ ਪਿਆ। ਸਿੱਖਾਂ ਨੇ ਕਿਹਾ—ਸੁਥਰਿਆ ! ਇਹ ਕੀ ਕਰਦਾ ਹੈਂ? ਸਤਿਗੁਰੂ ਤਾਂ ਇਸ ਪਾਸੇ ਹਨ ਤੂੰ ਪੰਡ ਨੂੰ ਕਿਉਂ ਮੱਥਾ ਟੇਕਦਾ ਹੈਂ? ਸੁਦਾਈ ਤਾਂ ਨਹੀਂ ਹੋ ਗਿਆ? ਤਾਂ ਸੁਥਰੇ ਨੇ ਕਿਹਾ ਇਹ ਪੰਡ ਧੰਨ ਹੈ ਜਿਸ ਦੀ ਕ੍ਰਿਪਾ ਕਰਕੇ ਮੈਂ ਇਥੇ ਪਹੁੰਚਾ ਹਾਂ। ਪਹਿਲੇ ਮੈਂ ਇਸ ਪੰਡ ਨੂੰ ਮੱਥਾ ਟੇਕ ਲਵਾਂ, ਫਿਰ ਸਤਿਗੁਰਾਂ ਨੂੰ ਟੇਕਾਂਗਾ।

ਸਤਿਗੁਰਾਂ ਪੁੱਛਿਆ, ਹੇ ਸੁਥਰਿਆ! ਸੱਚੀ ਵਾਰਤਾ ਦੱਸ ਕੀ ਗੱਲ ਹੈ। ਤਾਂ ਸੁਥਰੇ ਨੇ ਕਿਹਾ—ਹੇ ਪੱਤਿਤ ਪਾਵਨ! ਸੱਚੇ ਪਾਤਸ਼ਾਹ! ਗਰੀਬ ਨਿਵਾਜ ਜੀਓ! ਆਪ ਜਾਣੀਜਾਣ ਹੋ, ਮੈਂ ਕੀ ਦੱਸਾਂ! ਸਤਿਗੁਰਾਂ ਨੇ ਕਿਹਾ, ਫਿਰ ਭੀ ਕਹੋ। ਤਾਂ ਸਾਰੀ ਵਾਰਤਾ ਕਹਿ ਸੁਣਾਈ, ਕਿ ਸਿੱਖਾਂ ਨੇ ਮੈਨੂੰ ਆਪ ਜੀ ਦੇ ਦਰਸ਼ਨ ਕਰਨ ਤੋਂ ਰੋਕ ਦਿੱਤਾ ਸੀ। ਆਖਦੇ ਸਨ ਜਿਹੜਾ ਭੇਟ ਲਿਆਵੇਗਾ ਉਸ ਨੂੰ ਦਰਸ਼ਨ ਹੋਣਗੇ। ਇਸ ਲਈ ਮੈਂ ਇਹ ਪੰਡ ਲੈ ਕੇ ਆਇਆ ਹਾਂ।

ਮਹਾਰਾਜ ਜੀ ਨੇ ਹੁਕਮ ਕੀਤਾ ਕਿ ਇਸ ਨੂੰ ਕੋਈ ਨਾ ਰੋਕੇ। ਜਦੋਂ ਮਰਜ਼ੀ ਹੋਵੇ ਇਹ ਸਾਡੇ ਪਾਸ ਆ ਜਾਇਆ ਕਰੇ।

ਫਿਰ ਉਹ ਰੇਤੇ ਦੀ ਪੰਡ ਲੰਗਰ ਵਿਚ ਸੁਟਾ ਦਿੱਤੀ ਤੇ ਆਗਿਆ ਕੀਤੀ ਕਿ ਇਸ ਨਾਲ ਭਾਂਡੇ ਮਾਂਜੇ ਜਾਵਣ।

# ਭਗਤ ਸੈਨ ਜੀ

ਭਗਤੀ ਕੋਈ ਕਿਸੇ ਦੀ ਆਪਣੀ ਮਲਕੀਅਤ ਨਹੀਂ ਹੈ, ਨਾ ਹੀ ਕੋਈ ਚਾਤਰੀ ਜਾਂ ਚਤੁਰਾਈ ਨਾਲ ਇਸ ਨੂੰ ਪਾ ਸਕਦਾ ਹੈ। ਇਹ ਤਾਂ ਸ਼ੁੱਧ ਹਿਰਦੇ ਤੇ ਸ਼ੁੱਧ ਭਾਵਨਾ ਨਾਲ ਮਿਲਦੀ ਹੈ, ਪਰ ਇਸ ਸਭ ਕੁਝ ਦੇ ਹੁੰਦੇ ਵੀ, ਜੇ ਪ੍ਰਮੇਸ਼ਰ ਦੀ ਕ੍ਰਿਪਾ ਹੋਵੇ। ਪ੍ਰਮੇਸ਼ਰ ਕ੍ਰਿਪਾ ਕਰਨ ਵਾਸਤੇ ਆਪ ਨਹੀਂ ਆਉਂਦਾ, ਉਹ ਆਪਣੇ ਪਿਆਰਿਆਂ ਰਾਹੀਂ ਹੀ ਸਭ ਕੰਮ ਕਰਦਾ ਹੈ। ਸੋ ਇਸ ਦੀ ਮਿਸਾਲ ਹੀ ਸੈਨ ਨਾਈ ਜੀ ਹਨ। ਨਾਈਆਂ ਦਾ ਕੰਮ ਹੁੰਦਾ ਹੈ, ਘਰ-ਘਰ ਸੋਨੇਹੇ ਪੁਚਾਣੇ, ਮਰਨੇ-ਪਰਨੇ 'ਤੇ ਹੋਰ ਕੰਮਾਂ ਵਿਚ ਇਹੋ ਲੋਕ ਕੰਮ ਕਰਦੇ ਸਨ। ਅੱਜ ਭਾਵੇਂ ਕਿੰਨਾ ਜ਼ਮਾਨਾ ਬਦਲ ਗਿਆ ਹੈ, ਪਰ ਇਹ ਗੱਲ ਉਸੇ ਤਰ੍ਹਾਂ ਹੀ ਚਲੀ ਆ ਰਹੀ ਹੈ।

ਭਗਤ ਸੈਨ ਜੀ, ਜਾਤੀ ਦੇ ਨਾਈ ਸਨ ਤੇ ਕੰਮ ਉਹ ਵੀ ਇਹੋ ਹੀ ਕਰਦੇ ਸਨ। ਆਪ ਇਕ ਰਾਜੇ ਦੇ ਘਰ ਨੌਕਰ ਸਨ। ਇਹ ਰੋਜ਼ ਹੀ ਸਵੇਰੇ ਜਾਂਦੇ, ਰਾਜੇ ਨੂੰ ਤੇਲ ਆਦਿ, ਮੁਠੀ ਚਾਪੀ ਤੇ ਹੋਰ ਸੇਵਾ ਵੀ ਕਰਦੇ ਸਨ, ਇਹ ਬੁੰਧੇਲ ਖੰਡ ਦੇ ਬਾਂਧਵ ਨਗਰ ਦੇ ਰਾਜੇ ਵੀਰ ਸਿਹੁੰ ਦੇ ਨੌਕਰ ਸਨ। ਸੇਵਾ ਏਨੀ ਪਰੇਮ ਨਾਲ ਕਰਦੇ ਸਨ ਕਿ ਰਾਜਾ ਇਨ੍ਹਾਂ 'ਤੇ ਬਹੁਤ ਖੁਸ਼ ਸੀ ਤੇ ਚੰਗੀ ਤਨਖਾਹ ਦੇਂਦਾ ਸੀ।

ਭਗਤ ਬਣਦੇ ਹੀ ਉਹੋ ਹਨ, ਜਿਨ੍ਹਾਂ ਦਾ ਪ੍ਰਮੇਸ਼ਰ ਦੇ ਗੁਣਾਂ ਨਾਲ ਪਿਆਰ ਹੋਵੇ। ਭਗਤ ਸੈਨ ਜੀ ਮੁਢੋਂ ਹੀ ਸਾਧਾਂ ਸੰਤਾਂ ਦੀ ਸੰਗਤ ਕਰਨ ਵਾਲੇ ਸਨ, ਜਿਥੇ ਵੀ ਉਨ੍ਹਾਂ ਨੂੰ ਕਿਸੇ ਹਰੀ-ਪ੍ਰਭੂ ਪਿਆਰੇ ਦਾ ਪਤਾ ਲਗਦਾ, ਉਸ ਸੰਤ ਨੂੰ ਘਰ ਲਿਆਉਂਦੇ ਤੇ ਉਸ ਦੀ ਸੇਵਾ ਕਰਦੇ ਸਨ। ਉਨ੍ਹਾਂ ਦੀ ਇਸ ਲਗਨ ਦਾ ਫਲ ਇਹ ਹੋਇਆ ਕਿ ਕੋਈ ਨਾ ਕੋਈ ਸਾਧੂ ਸੰਤ ਉਨ੍ਹਾਂ ਦੇ ਘਰ ਆਇਆ ਹੀ ਰਹਿਣਾ ਤੇ ਸਤਿਸੰਗ ਲੱਗਾ ਰਹਿਣਾ।

ਪ੍ਰਮੇਸ਼ਰ ਦੀ ਇਹ ਗਤੀ ਹੈ ਕਿ ਉਹ ਆਪਣੇ ਪਿਆਰੇ ਦੀ ਵਡਿਆਈ ਕਰਾਉਣ ਲਈ ਉਸ ਦੇ ਅੱਗੇ ਇਹੋ ਜਿਹਾ ਪਰਚਾ ਪਾ ਦਿੰਦਾ ਹੈ ਕਿ ਲਗਨ

ਨਾਲ ਜੇ ਉਸ ਪਰਚੇ ਵਿਚੋਂ ਪਾਸ ਹੋ ਜਾਏ, ਤਾਂ ਉਸ ਦੀ ਵਡਿਆਈ ਕਰਾਂਦਾ ਹੈ, ਪਰ ਕਈ ਵੇਰ ਏਹੋ ਜਿਹੇ ਖੇਲ੍ਹ ਕਰਨ ਵਾਲੇ ਭਗਵਾਨ ਨੂੰ ਆਪ ਭਗਤ ਦੀ ਥਾਂ 'ਤੇ ਆਉਣਾ ਪੈਂਦਾ ਹੈ, ਜਿਵੇਂ ਕਬੀਰ ਜੀ ਦੇ ਨਾਮ ਦੀਆਂ ਝੂਠੀਆਂ ਚਿੱਠੀਆਂ ਪਾ ਕੇ, ਜਦ ਪੰਡਤਾਂ ਨੇ ਕਬੀਰ ਜੀ ਨੂੰ ਫਸਾ ਦਿੱਤਾ, ਤਾਂ ਭਗਵਾਨ ਨੇ ਆਪ ਕਬੀਰ ਦਾ ਰੂਪ ਧਾਰਕੇ ਵੱਡਾ ਜੱਗ ਕੀਤਾ ਤੇ ਉਸ ਦੀ ਜੈ ਜੈ ਕਾਰ ਕਰਾ ਦਿੱਤੀ, ਨਾਮਦੇਵ ਜੀ ਨੂੰ ਜਦ ਪੰਡਿਆਂ ਨੇ ਧੱਕੇ ਮਾਰ ਕੇ ਮੰਦਰ ਵਿਚੋਂ ਬਾਹਰ ਕੱਢ ਦਿੱਤਾ ਤਾਂ ਭਗਵਾਨ ਨੂੰ ਵੱਡਾ ਅਕਾਰ ਬਣਾ ਕੇ, ਲੰਮੀਆਂ ਬਾਹਵਾਂ ਨਾਲ ਜੱਫਾ ਪਾ ਕੇ ਮੰਦਰ ਨੂੰ ਫੇਰਨਾ ਪਿਆ, ਗੁਰੂ ਗੋਬਿੰਦ ਸਿੰਘ ਜੀ ਆਪਣੇ ਪਿਆਰੇ ਸਿੱਖ ਭਾਈ ਜੋਗਾ ਸਿੰਘ ਦੇ ਬਚਾਉਣ ਲਈ ਸਾਰੀ ਰਾਤ ਵੇਸਵਾ ਦੇ ਬੂਹੇ ਅੱਗੇ ਪਹਿਰਾ ਦੇਣਾ ਪਿਆ ਤੇ ਇਸ ਤਰ੍ਹਾਂ ਦੀਆਂ ਹੋਰ ਅਨੇਕਾਂ ਮਿਸਾਲਾਂ ਮਿਲ ਜਾਣਗੀਆਂ, ਇਸੇ ਤਰ੍ਹਾਂ ਹੀ ਭਗਵਾਨ ਨੂੰ ਸੈਨ ਨਾਈ ਦੇ ਪ੍ਰੇਮ ਬਦਲੇ ਰਾਜੇ ਵੀਰ ਸਿਹੁੰ ਦੀ ਮੁਠੀ ਚਾਪੀ ਕਰਨੀ ਪਈ ਤੇ ਉਹ ਸਾਰੀ ਸੇਵਾ ਨਿਭਾਉਣੀ ਪਈ, ਜੋ ਸੈਨ ਜੀ ਜਾ ਕੇ ਕਰਦੇ ਸਨ।

ਇਕ ਦਿਨ ਸੈਨ ਜੀ ਦੇ ਘਰ ਐਸੇ ਸੰਤ ਪ੍ਰਾਹੁਣੇ ਆ ਗਏ, ਕਿ ਜਿਨ੍ਹਾਂ ਦੀ ਜ਼ਬਾਨ ਵਿਚ ਰੱਜ ਕੇ ਰਸ, ਤੇ ਗੱਲ ਫਿਰ ਪ੍ਰਭੂ ਭਗਵਾਨ ਦੇ ਚਰਿਤਰਾਂ ਤੇ ਕੌਤਕਾਂ ਦੀ ਚੱਲ ਪਈ। ਐਸਾ ਰਸ ਬੱਝਾ ਕਿ ਰਾਤ ਭਰ ਉਸੇ ਅਨੰਦ ਵਿਚ ਮਗਨ ਹੋਏ ਸਤਸੰਗਤ ਵਿਚ ਜੁਟੇ ਹੀ ਰਹੇ।

ਸੋ ਐਸੇ ਹੀ ਅਪਰੰਪਰ ਪ੍ਰਭੂ ਦੇ ਸੱਚੇ ਰਸ ਵਿਚ ਸੈਨ ਨਾਈ ਜੀ ਇਨੇ ਪ੍ਰੇਮ ਵਿਚ ਮਗਨ ਹੋਏ ਕਿ ਰਾਜੇ ਦੇ ਘਰ ਨਾ ਗਏ, ਸੰਤ ਸੰਗ ਨੂੰ ਛੱਡ ਨਾ ਸਕੇ ਤੇ ਮਨ ਵਿਚ ਕਿਹਾ, ਜੋ ਹੋਊ ਵੇਖੀ ਜਾਊ। ਇਸ ਸਤਿਸੰਗ ਨੂੰ ਛੱਡ ਕੇ ਜਾਣਾ ਨਹੀਂ ਹੈ।

ਪਰ ਓਧਰ ਭਗਵਾਨ ਨੇ ਸਰਲ ਹਿਰਦੇ ਵਾਲੇ ਭਗਤ ਦੇ ਥਾਂ ਆਪ ਉਸ ਦਾ ਕੰਮ ਕਰਨ ਦੀ ਧਾਰ ਲਈ। ਰਾਜੇ ਤੋਂ ਇਹ ਖਤਰਾ ਸੀ ਕਿ ਉਹ ਭਗਤ ਨੂੰ ਤੰਗ ਕਰੇਗਾ, ਜਾਂ ਉਸ ਦੇ ਹਿਰਦੇ ਨੂੰ ਦੁਖਾਵੇ ਨਾ। ਰਾਜਾ ਸੀ, ਨੌਕਰ ਨੂੰ ਤਾੜ ਫਾੜ ਕਰਨੀ, ਇਹ ਤਾਂ ਉਹਨਾਂ ਦਾ ਸੁਭਾਵਕ ਕੰਮ ਸੀ। ਪ੍ਰਭੂ ਚਾਹੁੰਦਾ ਤਾਂ ਉਹ ਆਪਣੇ ਭਗਤ ਦੀ ਰਾਜੇ ਤੋਂ ਰਾਖੀ ਕਰ ਸਕਦਾ ਸੀ, ਪਰ ਇਹ ਉਸ ਦੀ ਆਪਣੀ

ਮਰਜ਼ੀ ਹੈ, ਜਿਸ ਤਰੀਕੇ ਨਾਲ ਵੀ ਚਲੇ, ਆਪਣੀ ਮੌਜ ਦਾ ਮਾਲਕ ਹੈ। ਸੋ ਸੁਣੋ ਜੀ ਤਾਂ ਆਪਣੇ ਸਤਿਸੰਗ ਵਿਚ ਲੱਗੇ ਰਹੇ, ਆਏ ਸੰਤਾਂ ਨੇ ਕਥਾ ਦਾ ਭੋਗ ਉਦੋਂ ਪਾਇਆ, ਜਦੋਂ ਬਾਹਰ ਚਿੱਟਾ ਚੰਨ ਚੜ੍ਹ ਚੁੱਕਾ ਸੀ। ਉਧਰ ਸੇਨ ਦਾ ਰੂਪ ਧਾਰਕੇ ਭਗਵਾਨ ਰਾਜੇ ਦੀ ਸੇਵਾ ਕਰਕੇ ਉਸ ਨੂੰ ਏਨਾ ਰੀਝਾਂ ਤੇ ਪ੍ਰਸੰਨ ਕਰ ਆਏ ਸਨ ਕਿ ਕਮਾਲ ਹੋ ਗਈ ਸੀ। ਭਲਾ ਜਿਸ ਦੀ ਪ੍ਰਮੇਸ਼ਰ ਆਪ ਮੁਠੀ ਚਾਪੀ ਕਰੇ ਜਾਂ ਤੇਲ ਦੀ ਮਾਲਸ਼ ਕਰੇ, ਉਸ ਨੂੰ ਉਹੋ ਜਿਹਾ ਅਨੰਦ ਹੋਰ ਕੌਣ ਦੇ ਸਕਦਾ ਸੀ। ਰਾਜਾ ਹੈਰਾਨ ਹੋ ਰਿਹਾ ਸੀ ਕਿ ਸੈਨ ਨੇ ਅੱਜ ਸੇਵਾ ਬੜੇ ਪ੍ਰੇਮ ਨਾਲ ਕੀਤੀ ਹੈ, ਪਰ ਉਹ ਇਕ ਦਮ ਗਾਇਬ ਕਿਥੇ ਹੋ ਗਿਆ ਹੈ?

ਏਨੇ ਨੂੰ ਏਧਰੋਂ ਸੈਨ ਜੀ ਰਾਜੇ ਦੇ ਘਰ ਚਲੇ ਗਏ ਕਿ ਚਲੋ ਹਾਜ਼ਰੀ ਭਰ ਆਈਏ, ਦੇਰੀ ਦੀ ਖਿਮਾਂ ਮੰਗ ਲਵਾਂਗੇ। ਅਸਲੀ ਸੈਨ ਜੀ ਰਾਜੇ ਦੇ ਘਰ ਉਦੋਂ ਪੁੱਜੇ, ਜਦੋਂ ਭਗਵਾਨ ਰੂਪ ਸੈਨ, ਰਾਜੇ ਨੂੰ ਪ੍ਰਸੰਨ ਕਰਕੇ ਜਾ ਚੁੱਕਾ ਸੀ। ਰਾਜੇ ਨੇ ਆਉਂਦੇ ਸੈਨ ਨੂੰ ਪੁੱਛਿਆ—'ਸੇਵਾ ਕਰਕੇ ਕਿਧਰ ਚਲਾ ਗਿਆ ਸੀ?'

ਮੈਂ....ਸੇਵਾ ਕਰਕੇ? ਮੈਂ ਤਾਂ ਆਇਆ ਹੀ ਨਹੀਂ?

ਤੂੰ ਨਹੀਂ ਆਇਆ?

ਨਹੀਂ!

ਫਿਰ ਮੇਰੀ ਸੇਵਾ ਕੌਣ ਕਰ ਗਿਆ ਹੈ? ਮੈਂ ਤਾਂ ਚੰਗੀ ਤਰ੍ਹਾਂ ਵੇਖਿਆ ਹੈ ਕਿ ਤੂੰ ਹੀ ਸੀ। ਜੇ ਤੂੰ ਨਹੀਂ ਸੀ, ਤਾਂ ਤੂੰ ਕਿਥੇ ਸੀ?

ਮੈਂ ਘਰ ਸੀ।

ਕੀ ਕਰਦਾ ਸੀ?

ਰਾਤ ਘਰ ਵਿਚ ਸਤ-ਪ੍ਰਾਹੁਣ ਆ ਗਏ ਸਨ, ਕੀ ਕਹਿਣੇ ਉਹਨਾਂ ਦੀ ਕਥਨੀ ਦੇ, ਉਹਨਾਂ ਦੀ ਮਿਠਾਸ ਤੇ ਰਸ ਨੇ ਬਸ ਮੈਨੂੰ ਕਿਤੇ ਹਿੱਲਣ ਨਹੀਂ ਦਿੱਤਾ। ਉਹਨਾਂ ਦੇ ਸਤਿਸੰਗ ਵਿਚ ਬੈਠਿਆਂ ਹੀ ਸਾਰੀ ਰਾਤ ਬੀਤ ਗਈ ਤੇ ਤੁਹਾਡੀ ਸੇਵਾ ਦਾ ਸਮਾਂ ਵੀ ਲੰਘ ਗਿਆ। ਉਹ ਮੇਰੇ ਪ੍ਰਭੂ ਪ੍ਰਮੇਸ਼ਰ ਦੀਆਂ ਐਸੀਆਂ ਕਥਾਵਾਂ ਸੁਣਾ ਰਹੇ ਸਨ, ਕਿ ਉਹਨਾਂ ਦੇ ਅਨੰਦ ਨੂੰ ਨਹੀਂ ਛੱਡਿਆ

ਤੇ ਇਹੋ ਖਿਆਲ ਕੀਤਾ ਕਿ ਤੁਹਾਡੇ ਗੁੱਸੇ ਗਿਲੇ ਨੂੰ ਸਹਾਰ ਲਵਾਂਗਾ।'

'ਓ ਸੈਨ! ਬਸ ਮੈਂ ਸਮਝ ਗਿਆ, ਉਹ ਤੇਰਾ ਰੂਪ, ਧਾਰ ਕੇ ਆਉਣ ਵਾਲਾ ਪ੍ਰਮੇਸ਼ਰ ਹੀ ਸੀ, ਤੂੰ ਉਥੇ ਅਨੰਦ ਲੈਂਦਾ ਰਿਹਾ ਹੈਂ, ਤੇ ਇਥੇ ਜੋ ਅਨੰਦ ਮੈਨੂੰ ਆਇਆ ਹੈ, ਉਸ ਦਾ ਮੈਂ ਕੀ ਬਿਆਨ ਕਰਾਂ।

ਇਹ ਆਖ ਕੇ ਸੈਨ ਨੂੰ ਗਲਵਕੜੀ ਵਿਚ ਲੈ ਲਿਆ। 'ਬਸ ਸੈਨ! ਅੱਜ ਤੋਂ ਮੈਂ ਤੇਰੀ ਸੇਵਾ ਕਰਿਆ ਕਰਾਂਗਾ, ਪ੍ਰੇਮਸ਼ਰ ਦਾ ਰੂਪ ਹੋ ਗਿਆ ਹੈਂ, ਤੇਰੇ ਲਈ ਪ੍ਰਮੇਸ਼ਰ ਤੇਰਾ ਰੂਪ ਧਾਰ ਕੇ ਆਇਆ। ਓ ਸੈਨ!

ਰਾਜੇ ਨੇ ਗਲਵਕੜੀ ਛੱਡੀ, ਤੇ ਏਨਾ ਪ੍ਰੇਮ ਵਿਚ ਖੀਵਾ ਹੋ ਗਿਆ, ਕਿ ਉਸ ਨੇ ਸੈਨ ਜੀ ਦੇ ਚਰਨ ਫੜ ਲਏ। ਚਰਨ ਫੜ ਕੇ ਰਾਜਾ ਹੁਣ ਚਰਨਾਂ ਨੂੰ ਛੱਡਦਾ ਨਹੀਂ ਤੇ ਸੈਨ ਜੀ ਦੀ ਉਸਤਤੀ ਕਰੀ ਜਾਂਦਾ ਹੈ।

ਸੋ ਇਉਂ ਭਗਤ ਸੈਨ ਜੀ ਦਾ ਜਸ ਦਿਨ-ਬ-ਦਿਨ ਵਧਿਆ ਤੇ ਫੈਲ ਗਿਆ।

*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥*
*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥*

ਸੈਨ ਜੀ ਦੇ ਸਚੇ ਪ੍ਰੇਮ ਨੇ ਉਹਨਾਂ ਨੂੰ ਸੱਚੇ ਭਗਤ ਬਣ ਦਿੱਤਾ। ਦਿਨਾਂ ਵਿਚ ਹੀ ਆਪ ਦੇ ਘਰ ਅੱਗੇ ਭੀੜਾਂ ਲੱਗ ਗਈਆਂ, ਜਿਥੇ ਰਾਜਾ ਆਵੇ, ਤੇ ਭਗਤ ਜੀ ਦਾ ਸਤਿਕਾਰ ਕਰੇ, ਉਥੇ ਆਮ ਪਰਜਾ ਕਿਉਂ ਨਾ ਕਰੇ?

ਦੱਸਦੇ ਹਨ ਕਿ ਸੈਨ ਜੀ ਨੇ ਇਸ ਤੋਂ ਬਾਅਦ ਘਰ ਬਾਰ ਛੱਡ ਦਿੱਤਾ, ਤੀਰਥਾਂ 'ਤੇ ਚਲੇ ਗਏ। ਕਾਂਸ਼ੀ ਵਿਚ ਜਾ ਕੇ ਆਪ ਜੀ ਰਾਜਾ ਨੰਦ ਜੀ ਦੇ ਸ਼ਿਸ਼ ਬਣੇ ਤੇ ਪੂਰਨ ਪ੍ਰਭੂ-ਰੰਗ ਵਿਚ ਰੰਗੇ ਗਏ।

## ਸਾਖੀ—ਸਕਾਮਤਾ ਪਰ

ਸਕਾਮਤਾ ਅਰਥਾਤ ਸਕਾਮ ਕਰਮ ਅਤੇ ਤਪ ਕਰਨ ਨਾਲ ਪੁਰਸ਼ ਨੂੰ ਹੰਕਾਰ ਹੋ ਜਾਂਦਾ ਹੈ।

ਇਕ ਸਾਧੂ ਨੇ ਇਕ ਸਿਲ 'ਤੇ ਬੈਠ ਕੇ ੧੨ ਸਾਲ ਤਪ ਕੀਤਾ। ਜਦ ਦੇਹ ਤਿਆਗ ਕੇ ਧਰਮ ਰਾਇ ਕੋਲ ਗਿਆ ਤਾਂ ਉਸ ਤੋਂ ਆਪਣੇ ਤਪ ਦਾ ਫਲ ਮੰਗਿਆ। ਤਦ ਧਰਮ ਰਾਇ ਨੇ ਹੁਕਮ ਦਿੱਤਾ ਕਿ ਪਹਿਲੇ ਇਸ ਸਿਲ ਨੂੰ ੧੨ ਸਾਲ ਸਿਰ 'ਤੇ ਚੁੱਕੀ ਰੱਖ. ਫਿਰ ਤੈਨੂੰ ਤੇਰੇ ਤਪ ਦਾ ਫਲ ਮਿਲੇਗਾ। ਗੁਰਵਾਕ—

*ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ॥*
*ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ॥ ੪੦॥*

# ਜਉ ਤਉ ਪ੍ਰੇਮ ਖੇਲਣ ਕਾ ਚਾਉ॥

## ਸਾਖੀ—ਸੂਰਦਾਸ ਦੀ

ਸੂਰਦਾਸ ਜ਼ਾਤ ਦਾ ਬ੍ਰਾਹਮਣ ਸੀ। ਉਸ ਦਾ ਪਹਿਲਾ ਨਾਮ ਬਿਲਮੰਗਲ ਸੀ। ਪਹਿਲੇ ਉਸ ਦੀ ਪ੍ਰੀਤ ਇਕ ਹਿੰਦੂ ਵੇਸਵਾ ਨਾਲ ਸੀ, ਜੋ ਕਿ ਇਕ ਨਦੀ ਦੇ ਪਾਰ ਰਹਿੰਦੀ ਸੀ। ਉਹ ਹਰ ਰੋਜ਼ ਵੇਸਵਾ ਨੂੰ ਮਿਲਣ ਜਾਇਆ ਕਰਦਾ ਸੀ।

ਇਕ ਦਿਨ ਉਸ ਨੂੰ ਜਾਣ ਵਿਚ ਦੇਰ ਹੋ ਗਈ। ਰਾਤ ਨੂੰ ਜਦ ਉਹ ਗਿਆ ਤਾਂ ਨਦੀ ਚੜ੍ਹੀ ਹੋਈ ਸੀ, ਕੋਈ ਬੇੜੀ ਨਾ ਮਿਲੀ। ਇਕ ਮੁਰਦਾ ਰੁੜ੍ਹਦਾ ਆ ਰਿਹਾ ਸੀ। ਉਸ ਨੂੰ ਫੜ ਕੇ ਉਹ ਨਦੀਂ ਤੋਂ ਪਾਰ ਹੋ ਗਿਆ।

ਜਦ ਬਿਲਮੰਗਲ ਅੱਧੀ ਰਾਤ ਨੂੰ ਵੇਸਵਾ ਦੇ ਘਰ ਪਹੁੰਚਾ ਤਾਂ ਦਰਵਾਜੇ ਬੰਦ ਵੇਖ ਪਿਛਾੜੀ ਵੱਲੋਂ ਉਹ ਛੱਤ ਉਤੇ ਚੜ੍ਹਨ ਲੱਗਾ। ਉਥੇ ਇਕ ਲੰਮਾ ਸੱਪ ਲਮਕਿਆ ਹੋਇਆ ਸੀ। ਉਸ ਨੇ ਸਮਝਿਆ ਕਿ ਵੇਸਵਾ ਨੇ ਮੇਰੇ ਚੜ੍ਹਨ ਵਾਸਤੇ ਰੱਸਾ ਲਮਕਾਇਆ ਹੋਇਆ ਹੈ ਸੋ ਬਿਲਮੰਗਲ ਸੱਪ ਦੀ ਪੂਛ ਫੜ ਕੇ ਛੱਤ ਉਤੇ ਚੜ੍ਹ ਗਿਆ।

ਜਦ ਉਸ ਨੇ ਛੱਤ ਤੋਂ ਛਾਲ ਮਾਰੀ ਤਾਂ ਵੇਸਵਾ ਜਾਗ ਪਈ ਅਤੇ ਉਸ ਨੂੰ ਧਿਕਾਰ ਕਰਕੇ ਕਹਿਣ ਲੱਗੀ ਕਿ ਇਸ ਗੰਦੇ ਸਰੀਰ ਨਾਲ ਤੇਰਾ ਇੰਨਾ ਪਿਆਰ ਹੈ ਕਿ ਨਦੀ ਨੂੰ ਪਾਰ ਕਰ ਕੇ ਆਇਆ ਹੈਂ ਤੇ ਫਿਰ ਸੱਪ ਤੋਂ ਨਹੀਂ

ਡਰਿਆ ਜੇ ਤੂੰ ਇੰਨਾ ਪਿਆਰ ਪ੍ਰਭੂ ਨਾਲ ਕਰੇਂ ਤਾਂ ਤੇਰੀ ਗਤੀ ਅਥਵਾ ਮੁਕਤੀ ਹੋ ਜਾਵੇ। ਯਥਾ—

*ਜੈਸੀ ਪ੍ਰੀਤ ਹਰਾਮ ਸਿਉਂ ਤੈਸੀ ਹਰਿ ਸੇ ਹੋਇ।*
*ਸੀਧਾ ਜਾਇ ਬੈਕੁੰਠ ਕੋ ਪਲਾ ਨਾ ਪਕੜੇ ਕੋਇ।*

ਵੇਸਵਾ ਦੇ ਇਸ ਉਪਦੇਸ਼ ਕਰਕੇ ਉਹ ਮਥਰਾ ਬ੍ਰਿੰਦਾਬਨ ਨੂੰ ਚਲਾ ਆਇਆ ਅਤੇ ਗੁਰੂ ਧਾਰ ਕੇ ਭਗਤੀ ਕਰਨ ਲੱਗਾ। ਇਕ ਦਿਨ ਉਹ ਜਮਨਾ ਨਦੀ 'ਤੇ ਇਸ਼ਨਾਨ ਕਰਨ ਗਿਆ। ਉਸ ਘਾਟ ਤੇ ਇਕ ਬਾਣੀਏ ਦੀ ਇਸਤ੍ਰੀ ਨੂੰ ਦੇਖ ਕੇ ਉਸ ਦੇ ਰੂਪ ਉਤੇ ਮੋਹਤ ਹੋ ਗਿਆ ਅਤੇ ਉਸ ਦੇ ਘਰ ਤਕ ਪਿਛੇ ਪਿਛੇ ਗਿਆ। ਉਸ ਨੂੰ ਵੇਖਣ ਵਾਸਤੇ ਉਹ ਰੋਜ਼ ਉਸ ਦੇ ਘਰ ਜੰਗਲ ਵਿਚੋਂ ਲੱਕੜਾਂ ਲਿਆ ਕੇ ਸੁਟਦਾ ਰਿਹਾ।

ਕਈ ਦਿਨ ਬਿਲਮੰਗਲ ਉਸ ਬਾਣੀਏ ਘਰ ਜਾ ਕੇ ਲੱਕੜਾਂ ਸੁਟਦਾ ਰਿਹਾ। ਇਕ ਦਿਨ ਉਸ ਔਰਤ ਨੇ ਆਪਣੇ ਪਤੀ ਤੋਂ ਆਗਿਆ ਲੈ ਕੇ ਉਸ ਨੂੰ ਘਰ ਦੇ ਅੰਦਰ ਲਿਜਾ ਕੇ ਆਪਣਾ ਸ਼ਿੰਗਾਰ ਵਿਖਾਇਆ ਤਾਂ ਉਸ ਨੇ ਅੱਖਾਂ ਵਿਚ ਦੋ ਸਲਾਈਆਂ ਤਪਾ ਕੇ ਫੇਰ ਦਿੱਤੀਆਂ ਅਤੇ ਅੰਨ੍ਹਾ ਹੋ ਗਿਆ। ਉਸ ਦਿਨ ਤੋਂ ਉਸ ਦਾ ਨਾਂ ਸੂਰਦਾਸ ਪੈ ਗਿਆ।

ਸੂਰਦਾਸ ਵੈਰਾਗਵਾਨ ਹੋ ਕੇ ਜੰਗਲ ਨੂੰ ਚਲਾ ਗਿਆ। ਜਦ ਇਕ ਖੂਹ ਵਿਚ ਡਿੱਗਣ ਲੱਗਾ, ਤਦ ਕ੍ਰਿਸ਼ਨ ਮਹਾਰਾਜ ਨੇ ਪ੍ਰਗਟ ਹੋ ਕੇ ਬਾਂਹ ਤੋਂ ਫੜ ਲਿਆ। ਜਦ ਸੂਰਦਾਸ ਨੂੰ ਬਿਠਾ ਕੇ ਭਗਵਾਨ ਨੇ ਭੋਜਨ ਛਕਾਇਆ ਤਾਂ ਉਸ ਨੇ ਭਗਵਾਨ ਦੇ ਦੋਵੇਂ ਹੱਥ ਫੜ ਲਏ। ਜਦ ਭਗਵਾਨ ਨੇ ਜ਼ੋਰ ਨਾਲ ਆਪਣੀਆਂ ਬਾਹਾਂ ਛੁਡਾ ਲਈਆਂ, ਤਦ ਉਸ ਨੇ ਕਿਹਾ—

*ਲੀਨੀ ਬਾਂਹ ਛੁੜਾਇ ਤੁਮ ਨਿਬਲ ਜਾਨ ਕਰ ਮੋਹਿ।*
*ਹਿਰਦੇ ਤੇ ਜਬ ਛੂਟਹੋ ਤਾਂ ਮੈਂ ਬਦਹੋਂ ਤੋਹਿ।*

ਇਹ ਬਚਨ ਸੁਣ ਕੇ ਕ੍ਰਿਸ਼ਨ ਭਗਵਾਨ ਨੇ ਚਤੁਰਭੁਜ ਰੂਪ ਹੋ ਕੇ ਦਰਸ਼ਨ ਦਿੱਤਾ ਤੇ ਉਸ ਦੇ ਨੇਤਰ ਖੋਹਲ ਦਿੱਤੇ ਅਤੇ ਕਿਹਾ ਕਿ ਵਰ ਮੰਗੋ।

ਸੂਰਦਾਸ ਨੇ ਕਿਹਾ ਕਿ ਭਗਵਾਨ ਮੇਰੀਆਂ ਅੱਖਾਂ ਉਸੇ ਤਰ੍ਹਾਂ ਹੀ

ਅੰਨ੍ਹੀਆਂ ਕਰ ਦਿਓ ਤਾਂ ਕਿ ਦੂਸਰੇ ਨੂੰ ਨਾ ਦੇਖਾਂ, ਕਿਉਂਕਿ ਇਨ੍ਹਾਂ ਨੇ ਅੱਗੇ ਬੜਾ ਧੋਖਾ ਦਿੱਤਾ ਹੈ ਅਤੇ ਇਹ ਵਰ ਦਿਓ ਕਿ ਆਪ ਦੇ ਚਰਿਤ੍ਰਾਂ ਪਰ ਸਵਾ ਲੱਖ ਬਿਸ਼ਨ ਪਦੇ ਉਚਾਰਾ। ਭਗਵਾਨ ਨੇ ਤਥਾ ਅਸਤੂ ਆਖ ਕੇ ਵਰ ਦਿੱਤਾ।

ਇਹ ਵਰ ਲੈ ਕੇ ਸੂਰਦਾਸ ਨੇ ਸੂਰ ਸਾਗਰ ਗਰੰਥ ਵਿਚ ਇਕ ਲੱਖ ਬਿਸ਼ਨ ਪਦੇ ਬਣਾਕੇ ਲਿਖਵਾਏ ਅਤੇ ਅਤੀਸਾਰ (ਦਸਤਾਂ) ਦੀ ਬਿਮਾਰੀ ਨਾਲ ਉਸ ਨੇ ਦੇਹ ਤਿਆਗ ਦਿੱਤੀ। ਬਾਕੀ ਬਿਸ਼ਨ ਪਦੇ ਆਪ ਭਗਵਾਨ ਨੇ ਉਸ ਦਾ ਰੂਪ ਧਾਰ ਕੇ ਉਚਾਰੇ ਅਤੇ ਉਨ੍ਹਾਂ ਵਿਚ 'ਸੂਰ ਸਯਾਮ' ਨਾਮ ਲਿਖਿਆ। ਇਸ ਤਰ੍ਹਾਂ ਭਗਵਾਨ ਨੇ ਆਪਣੇ ਭਗਤ ਦਾ ਪ੍ਰਣ ਪੂਰਾ ਕੀਤਾ। ਸੋ ਉਸ ਦੇਸ਼ ਵਿਚ ਰਾਸ ਪੈਂਦੀ ਹੈ ਅਤੇ ਉਹ ਗਾਏ ਜਾਂਦੇ ਹਨ।

# ਸਰਨਿ ਜੋਗੁ ਸੁਨਿ ਸਰਨੀ ਆਏ॥

## ਸਾਖੀ ਵਜ਼ੀਰ ਖਾਂ ਦੀ

ਵਜੀਰ ਖਾਂ ਜੋ ਬਾਦਸ਼ਾਹ ਜਹਾਂਗੀਰ ਦਾ ਇਤਬਾਰੀ ਅਹਿਲਕਾਰ ਸੀ ਤੇ ਲਾਹੌਰ ਰਹਿੰਦਾ ਸੀ। ਇਸ ਨੂੰ ਜਲੌਧਰ (ਪੇਟ ਵਿਚ ਪਾਣੀ) ਦੀ ਬੜੀ ਸਖਤ ਬਿਮਾਰੀ ਸੀ ਜਿਸ ਨਾਲ ਇਹ ਬੜਾ ਤੰਗ ਸੀ। ਇਕ ਦਿਨ ਇਸ ਨੇ ਬਿਮਾਰੀ ਦੀ ਹਾਲਤ ਵਿਚ ਇਕ ਸਿੱਖ ਪਾਸੋਂ (ਜੋ ਇਸ਼ਨਾਨ ਕਰਕੇ ਸੁਖਮਨੀ ਸਾਹਿਬ ਦਾ ਪਾਠ ਕਰਦਾ ਘਰ ਨੂੰ ਆ ਰਿਹਾ ਸੀ) ਸੁਖਮਨੀ ਸਾਹਿਬ ਦਾ ਪਾਠ ਸੁਣਿਆ। ਪਾਠ ਸੁਣਨ ਨਾਲ ਇਸ ਨੂੰ ਪੀੜ ਦਾ ਕੁਛ ਆਰਾਮ ਹੋ ਗਿਆ। ਇਸ ਕਰਕੇ ਇਸ ਨੇ ਉਸ ਸਿੱਖ ਨੂੰ ਘਰੋਂ ਸਦ ਕੇ ਸਾਰੀ ਸੁਖਮਨੀ ਸਾਹਿਬ ਦਾ ਪਾਠ ਸੁਣਿਆ। ਇਸ ਨਾਲ ਇਸ ਨੇ ਬਹੁਤ ਅਰਾਮ ਅਨੁਭਵ ਕੀਤਾ।

ਗੁਰਬਾਣੀ ਦੇ ਇਸ ਅਸਰ ਨੂੰ ਪਰਖ ਕੇ ਵਜ਼ੀਰ ਖਾਂ ਉਸ ਸਿੱਖ ਦੇ ਪੈਰੀਂ ਪੈ ਗਿਆ ਪਰ ਸਿੱਖ ਨੇ ਕਿਹਾ ਮੇਰੇ ਪੈਰੀਂ ਨਾ ਪਵੋ ਇਹ ਜਿਨ੍ਹਾਂ ਦੀ ਬਾਣੀ ਹੈ ਉਹ ਗੁਰੂ ਨਾਨਕ ਦੇਵ ਜੀ ਦੀ ਗੱਦੀ ਉਤੇ ਐਸ ਵੇਲੇ ਅੰਮ੍ਰਿਤਸਰ ਹਨ। ਜੇ

ਪੂਰਾ ਅਰਾਮ ਪਾਉਣਾ ਚਾਹੁੰਦੇ ਹੋ ਤਾਂ ਉਨ੍ਹਾਂ ਪਾਸ ਚੱਲੋ। ਇਸ ਸਿੱਖ ਭਾਈ ਭਾਗੂ ਦੀ ਪ੍ਰੇਰਨਾ ਕਰ ਕੇ ਵਜੀਰ ਖਾਂ ਪਾਲਕੀ ਵਿਚ ਚੜ੍ਹਕੇ ਅੰਮ੍ਰਿਤਸਰ ਆਇਆ।

ਸ੍ਰੀ ਗੁਰੂ ਅਰਜਨ ਦੇਵ ਜੀ ਦੁਖ ਭੰਜਨੀ ਲਾਗੇ ਅਠਸਠ ਤੀਰਥ 'ਤੇ ਬੈਠੇ ਸਰੋਵਰ ਦੀ ਸੇਵਾ ਕਰਾ ਰਹੇ ਸਨ। ਵਜ਼ੀਰ ਖਾਂ ਸ਼ਰਨੀ ਆਣ ਪਿਆ, ਹਾੜਾ ਕੀਤਾ ਕਿ ਮੇਰੇ 'ਤੇ ਕਿਰਪਾ ਕਰੋ, ਮੇਰਾ ਇਹ ਅਸਾਧ ਰੋਗ ਦੂਰ ਕਰਕੇ ਮੈਨੂੰ ਜੀਵਨ ਦਾਨ ਬਖਸ਼ੋ।

ਵਜ਼ੀਰ ਖਾਂ ਦੁਖ ਭੰਜਨੀ ਲਾਗੇ ਪਾਲਕੀ ਵਿਚੋਂ ਨਿਕਲਕੇ ਫਰਸ਼ 'ਤੇ ਬਿਸਤਰਾ ਕਰਕੇ ਲੰਮਾ ਪੈ ਗਿਆ। ਸਤਿਗੁਰੂ ਜੀ ਨੇ ਵਜ਼ੀਰ ਖਾਂ ਦੀ ਇਹ ਦਸ਼ਾ ਵੇਖ ਕੇ ਅਤੇ ਉਸ ਦੀ ਬੇਨਤੀ ਸੁਣਕੇ ਬਾਬਾ ਬੁੱਢਾ ਜੀ ਨੂੰ (ਜੋ ਉਸ ਸਮੇਂ ਗਾਰੇ ਦੀਆਂ ਟੋਕਰੀਆਂ ਢੋ ਰਹੇ ਸਨ) ਕਿਹਾ ਕਿ ਬਾਬਾ ਜੀ ! ਵਜ਼ੀਰ ਖਾਂ 'ਤੇ ਕ੍ਰਿਪਾ ਕਰੋ। ਇਸ ਤਰ੍ਹਾਂ ਜਦ ਸਤਿਗੁਰੂ ਜੀ ਨੇ ਦੋ ਵਾਰ ਕਿਹਾ ਤਾਂ ਬਾਬਾ ਜੀ ਚੁਪ ਕਰ ਰਹੇ। ਪਰ ਜਦ ਤੀਜੀ ਵਾਰ ਕਿਹਾ ਤਾਂ ਬਾਬਾ ਜੀ ਨੇ ਆਪਣੇ ਸਿਰ 'ਤੇ ਚੁਕੀ ਹੋਈ ਗਾਰ ਦੀ ਟੋਕਰੀ ਵਜ਼ੀਰ ਖਾਂ ਦੇ ਢਿੱਡ ਉਤੇ ਜ਼ੋਰ ਨਾਲ ਧੈਂਹ ਮਾਰੀ। ਵੀਹ ਕੁ ਸੇਰ ਪੱਕੇ ਦੀ ਗਾਰ ਦੀ ਟੋਕਰੀ ਜਦ ਜ਼ੋਰ ਨਾਲ ਵਜ਼ੀਰ ਖਾਂ ਦੇ ਪਾਣੀ ਨਾਲ ਭਰੇ ਫੁਲੇ ਹੋਏ ਢਿੱਡ ਉਤੇ ਵੱਜੀ ਤਾਂ ਉਸ ਦੀਆਂ ਦੋਵੇਂ ਕਲਾਂ (ਟੱਟੀ ਤੇ ਮੂੰਹ ਦੇ ਰਸਤੇ) ਛੁਟ ਗਈਆਂ। ਵਜ਼ੀਰ ਖਾਂ ਦਾ ਢਿੱਡ ਆਪਣੇ ਅਸਲੀ ਟਿਕਾਣੇ 'ਤੇ ਆ ਗਿਆ। ਉਪਰੰਤ ਸਤਿਗੁਰੂ ਜੀ ਨੇ ਆਪਣੇ ਹੱਥ ਨਾਲ ਗਰਮ ਗਰਮ ਕੜਾਹ ਪ੍ਰਸ਼ਾਦਿ ਦਿੱਤਾ ਜਿਸ ਨੂੰ ਛਕ ਕੇ ਵਜ਼ੀਰ ਖਾਂ ਨਵਾਂ ਨਿਰੋਆ ਹੋ ਗਿਆ।

ਇਸ ਨਾਲ ਵਜ਼ੀਰ ਖਾਂ ਨੂੰ ਸੁਖਮਨੀ ਸਾਹਿਬ ਉਤੇ ਇਤਨੀ ਸ਼ਰਧਾ ਹੋ ਗਈ ਕਿ ਉਹ ਉਮਰ ਭਰ ਭਾਈ ਭਾਗੂ ਗੁਰੂ ਕੇ ਸਿੱਖ ਕੋਲੋਂ ਰੋਜ਼ ਸੁਖਮਨੀ ਸਾਹਿਬ ਦਾ ਪਾਠ ਸੁਣਕੇ ਸਵਾ ਰੁਪੈ ਦਾ ਕੜਾਹ ਪ੍ਰਸ਼ਾਦਿ ਵਰਤਾ ਕੇ ਹੋਰ ਕੰਮ ਕਰਦਾ ਸੀ।

ਵਜ਼ੀਰ ਖਾਂ ਜਦ ਤਕ ਜ਼ਿੰਦਾ ਰਿਹਾ ਗੁਰੂ ਘਰ ਦਾ ਪੱਕਾ ਸ਼ਰਧਾਲੂ ਤੇ ਪ੍ਰੇਮੀ ਰਿਹਾ ਅਤੇ ਹਰ ਔਖੇ ਸੌਖੇ ਵੇਲੇ ਗੁਰੂ ਘਰ ਦਾ ਪੱਖ ਲੈਂਦਾ ਰਿਹਾ। ਇਸ ਦੇ ਨਾਮ ਨਾਲ ਇਕ ਬੜੀ ਵੱਡੀ ਮਸੀਤ ਲਾਹੌਰ ਦਿੱਲੀ ਦਰਵਾਜੇ ਦੇ ਅੰਦਰ ਪ੍ਰਸਿੱਧ ਹੈ। ਇਸ ਤਰ੍ਹਾਂ ਸ਼ਰਨੀਂ ਆਣ ਪਏ ਪਰ ਸਤਿਗੁਰੂ ਜੀ ਪ੍ਰਸੰਨ ਹੋ ਗਏ ਅਤੇ ਵਜ਼ੀਰ ਖਾਂ ਦੀ ਬੇਨਤੀ ਪ੍ਰਵਾਨ ਕਰਕੇ ਉਸ ਦਾ ਰੋਗ ਦੂਰ ਕੀਤਾ। ਵਜ਼ੀਰ ਖਾਂ ਦੀ ਸੇਵਾ ਦੀ ਖੇਪ (ਪਾਠ ਸੁਣਨਾ ਤੇ ਪ੍ਰਸ਼ਾਦਿ ਕਰਾਉਣ ਦਾ ਨਿਯਮ) ਅੰਤ ਸੁਆਸਾਂ ਤਕ ਨਿਭ ਗਿਆ।

## ਝੱਜੂ ਝੀਵਰ

*ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸੁ ਡਿਠੇ ਸਭ ਦੁਖ ਜਾਇ॥*

ਸਤਿਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਿੱਲੀ ਨੂੰ ਜਾ ਰਹੇ ਸਨ ਆਪ ਨੂੰ ਬਾਲਕ ਰੂਪ ਵਿਚ ਗੁਰੂ-ਗੱਦੀ ਦੇ ਬਿਰਾਜਮਾਨ ਦੇਖ ਕੇ ਕਈ ਅਗਿਆਨੀ ਤੇ ਹੰਕਾਰੀ ਪੰਡਤ ਮਖੌਲ ਕਰਦੇ ਸਨ। ਉਨ੍ਹਾਂ ਦੇ ਖਿਆਲਾਂ ਵਿਚ ਗੁਰੂ ਜੀ ਕੋਲ ਕੋਈ ਆਤਮਿਕ ਸ਼ਕਤੀ ਨਹੀਂ ਸੀ। ਐਸੇ ਪੁਰਖ ਜਦੋਂ ਨੇੜੇ ਹੋ ਕੇ ਚਮਤਕਾਰ ਤੱਕਦੇ ਤਾਂ ਸਿਰ ਨੀਵਾਂ ਕਰ ਲੈਂਦੇ। ਪਰ ਗੁਰੂ ਸਾਹਿਬ ਵਿਚ ਸਤਿਗੁਰੂ ਨਾਨਕ ਦੇਵ ਜੀ ਅਕਾਲ ਪੁਰਖ ਕੋਲੋਂ ਪ੍ਰਾਪਤ ਕੀਤੀ ਸ਼ਕਤੀ ਸੀ ਜੋ ਚਾਹੁੰਣ ਕਰ ਸਕਦੇ ਸਨ।

ਇਕ ਨਗਰ ਵਿਚ ਪੜਾਅ ਕੀਤਾ, ਜੀਵ ਦਰਸ਼ਨ ਕਰਕੇ ਨਿਹਾਲ ਹੁੰਦੇ ਜਾਂਦੇ। ਸਤਿਗੁਰੂ ਦੀ ਉਪਮਾ ਸੁਣ ਕੇ ਅਨੇਕਾਂ ਲੋਗ ਆਏ ਤੇ ਦੀਵਾਨ ਸਜ ਗਿਆ। ਉਸ ਵੇਲੇ ਇਕ ਪੰਡਤ ਆ ਗਿਆ। ਉਸ ਦਾ ਨਾਂ ਲਾਲ ਜੀ ਸੀ। ਉਸ ਨੇ ਦਰਸ਼ਨ ਕੀਤੇ। ਹਉਮੈ ਤੇ ਹੰਕਾਰ ਨਾਲ ਮਨ ਵਿਚ ਖਿਆਲ ਕੀਤਾ- ਮੈਂ ਚਾਰ ਵੇਦ, ਗੀਤਾ ਤੇ ਉਪਨਿਸ਼ਦਾਂ ਦਾ ਕਥਾ-ਵਾਚਕ ਹਾਂ। ਮੇਰੀ ਬਰਾਬਰੀ ਕੌਣ ਕਰ ਸਕਦਾ ਹੈ। ਜੇ ਇਹ ਗੁਰੂ ਹਨ ਤਾਂ ਗੀਤਾ ਦੇ ਅਰਥ ਕਰਨ। ਐਸੀ ਮਨ ਦੀ ਭਾਖਿਆ ਉਸ ਨੇ ਪ੍ਰਗਟ ਵੀ ਕਰ ਦਿੱਤੀ।

ਜੋਤੀ ਸਰੂਪ, ਮਿਹਰਾਂ ਦੇ ਦਾਤੇ, ਅੰਤਰਜਾਮੀ ਸ੍ਰੀ ਸਤਿਗੁਰੂ ਜੀ ਪੰਡਤ ਲਾਲ ਦੇ ਮਨ ਦੀ ਗੱਲ ਜਾਣ ਗਏ। ਉਹਨਾਂ ਨੇ ਉਚੀ ਸਾਰੀ ਬਚਨ ਕੀਤਾ— 'ਪੰਡਤ ਜੀ! ਆਪ ਦੇ ਮਨ ਵਿਚ ਜੋ ਸ਼ੰਕਾ ਹੈ ਨਵਿਰਤ ਕਰ ਲਓ।'

ਪੰਡਤ ਲਾਲ ਕੁਝ ਸ਼ਰਮਿੰਦਾ ਹੋਇਆ। ਫਿਰ ਵੀ ਉਸ ਨੂੰ ਵਿੱਦਿਆ 'ਤੇ ਉਮਰ ਦਾ ਅਭਿਮਾਨ ਸੀ। ਉਠ ਕੇ ਅੱਗੇ ਹੋਇਆ ਤੇ ਆਖਣ ਲੱਗਾ—

'ਗੀਤਾ ਦੇ ਅਰਥ ਸੁਣਾਓ।'

ਸ੍ਰੀ ਹਰਿਕ੍ਰਿਸ਼ਨ ਜੀ ਕਹਿਣ ਲੱਗੇ, ਪੰਡਤ ਜੀ! ਜੇ ਅਸਾਂ ਅਰਥ ਦੱਸੇ ਤਾਂ ਆਪ ਖਿਆਲ ਕਰੋਗੇ, ਸ਼ਾਇਦ ਅਰਥ ਚੇਤੇ ਕੀਤੇ ਹਨ। ਇਸ ਲਈ ਕੋਈ ਬੰਦਾ ਬਾਹਰੋਂ ਲੈ ਆਓ।

ਪੰਡਤ ਲਾਲ ਬਹੁਤ ਹੰਕਾਰ ਵਿਚ ਆ ਗਿਆ। ਉਹ ਦੀਵਾਨ ਵਿਚੋਂ ਉਠ ਕੇ ਬਾਹਰ ਗਿਆ ਤੇ ਅਨਪੜ੍ਹ ਝੀਵਰ ਛੱਜੂ ਨੂੰ ਫੜ ਕੇ ਲੈ ਆਇਆ। ਸਤਿਗੁਰੂ ਜੀ ਨੇ ਛੱਜੂ ਨੂੰ ਆਪਣੇ ਕੋਲ ਬਿਠਾਇਆ ਤੇ ਉਸ ਦੇ ਸਿਰ ਉਤੇ ਛੋਟੀ ਰੱਖੀ ਤੇ ਸਤਿਗੁਰੂ ਨੇ ਬਚਨ ਕੀਤਾ-

ਹੇ ਪੰਡਤ ਲਾਲ ਜੀ! ਆਪ ਸਲੋਕ ਪੜ੍ਹੋ ਤੇ ਛੱਜੂ ਜੀ ਕਥਾ ਕਰਨਗੇ। ਵਿਆਖਿਆ ਵੀ ਹਰ ਸਲੋਕ ਦੀ ਹੋਵੇਗੀ।

ਪੰਡਤ ਲਾਲ ਜੀ ਨੇ ਇਕ ਸਲੋਕ ਪੜ੍ਹਿਆ ਜਿਸ ਨੂੰ ਉਹ ਸਮਝਦਾ ਸੀ ਕਿ ਬਹੁਤ ਕਠਿਨ ਪਾਠ ਤੇ ਅਰਥ ਭਾਵ ਵਾਲਾ ਸਲੋਕ ਹੈ।

ਛੱਜੂ ਬੋਲਿਆ-ਪੰਡਤ ਲਾਲ ਜੀ, ਤੁਸਾਂ ਸਲੋਕ ਅਸ਼ੁੱਧ ਪੜ੍ਹਿਆ ਹੈ, ਅਸਲ ਪਾਠ ਇਉਂ ਹੈ-

ਛੱਜੂ ਸੰਸਕ੍ਰਿਤ ਦਾ ਸਲੋਕ ਜ਼ਬਾਨੀ ਪੜ੍ਹਨ ਲੱਗ ਪਿਆ ਤੇ ਸਲੋਕ ਦਾ ਪਾਠ ਕਰਨ ਪਿਛੋਂ ਉਸ ਨੇ ਅਰਥ ਕਰਨੇ ਸ਼ੁਰੂ ਕਰ ਦਿੱਤੇ।

ਪੰਡਤ ਲਾਲ ਦੇ ਹੰਕਾਰ ਦਾ ਸਿਰ ਨੀਵਾਂ ਹੋ ਗਿਆ ਹੈ।

ਉਸ ਨੂੰ ਇਉਂ ਜਾਪਿਆ ਜਿਵੇਂ ਉਸ ਦੀ ਵਿੱਦਿਆ ਸਾਰੀ ਛੱਜੂ ਕੋਲ ਚਲੀ ਗਈ ਸੀ। ਉਹ ਤਾਂ ਸ਼ੁੱਧ ਸਲੋਕ ਵੀ ਉਚਾਰਨ ਜੋਗਾ ਨਹੀਂ ਰਿਹਾ, ਉਠ

ਕੇ ਸਤਿਗੁਰੂ ਜੀ ਦੇ ਚਰਨਾਂ ਉਪਰ ਡਿੱਗ ਪਿਆ। ਅੱਖਾਂ ਵਿਚ ਅੱਥਰੂ ਆ ਗਏ। ਦਿਲ ਵਿਚ ਪਛਤਾਵਾ ਤੇ ਵੈਰਾਗ। ਉਹ ਬੇਨਤੀਆਂ ਕਰਨ ਲੱਗਾ-

''ਹੇ ਦਾਤਾਰ ! ਆਪ ਤਾਂ ਪ੍ਰਤੱਖ ਅਵਤਾਰ ਹੋ। ਮੈਨੂੰ ਖਿਮਾਂ ਕਰੋ।'

ਸਤਿਗੁਰੂ ਮਹਾਰਾਜ ਜੀ ਦਇਆ ਦੇ ਘਰ ਵਿਚ ਆਏ। ਬਖਸ਼ਣਹਾਰ ਦਾਤਾਰ ਨੇ ਪੰਡਤ ਲਾਲ ਦੀ ਭੁੱਲ ਬਖਸ਼ ਦਿੱਤੀ। ਉਸ ਦਾ ਹੰਕਾਰ ਖਤਮ ਕਰਕੇ ਉਸ ਨੂੰ ਸੁਖੀ ਜੀਵਨ ਦਾ ਸਹੀ ਰਾਹ ਦੱਸਿਆ। ਗੁਰੂ ਚਰਨਾਂ ਨਾਲ ਜੋੜਿਆ।

## ਭਾਈ ਜੋਗਾ ਸਿੰਘ

ਹੁਸ਼ਿਆਰਪੁਰ ਵਿਚ ਭਾਈ ਜੋਗਾ ਸਿੰਘ ਨੂੰ ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੇਸਵਾ ਦੇ ਬੂਹੇ ਅੱਗੇ ਸਾਰੀ ਰਾਤ ਪਹਿਰਾ ਦੇ ਕੇ ਕੁੰਭੀ ਨਰਕ ਵਿਚ ਪੈਣ ਤੋਂ ਬਚਾਇਆ ਸੀ।

ਭਾਈ ਜੋਗਾ ਸਿੰਘ ਪਸ਼ੌਰ ਦੇ ਰਹਿਣ ਵਾਲਾ ਸਤਿਗੁਰੂ ਕਲਗੀਧਰ ਜੀ ਦਾ ਅਨਿੰਨ ਸਿੱਖ ਸੀ। ਇਕ ਵੇਰ ਇਸ ਦੇ ਮਾਤਾ ਪਿਤਾ ਸਤਿਗੁਰੂ ਜੀ ਤੋਂ ਆਗਿਆ ਲੈ ਕੇ ਅਨੰਦਪੁਰ ਤੋਂ ਆਪਣੇ ਘਰ ਪਸ਼ੌਰ ਇਸ ਦਾ ਵਿਆਹ ਕਰਾਉਣ ਵਾਸਤੇ ਲੈ ਗਏ।

ਜਦ ਇਸ ਗੱਲ ਨੂੰ ਕੁਝ ਸਮਾਂ ਹੋ ਗਿਆ ਤੇ ਭਾਈ ਜੋਗਾ ਸਿੰਘ ਵਾਪਸ ਅਨੰਦਪੁਰ ਨਾ ਆਇਆ ਤਾਂ ਸਤਿਗੁਰੂ ਜੀ ਨੇ ਇਕ ਸਿੱਖ ਨੂੰ ਚਿੱਠੀ ਦੇ ਕੇ ਪਸ਼ੌਰ ਭੇਜਿਆ ਕਿ ਭਾਈ ਜੋਗਾ ਸਿੰਘ ਇਸ ਹੁਕਮ ਨੂੰ ਵੇਖਦੇ ਹੀ ਇਸ ਸਿੱਖ ਦੇ ਨਾਲ ਅਨੰਦਪੁਰ ਨੂੰ ਤੁਰ ਪਵੇ। ਸਿੱਖ ਇਤਿਹਾਸ ਵਿਚ ਲਿਖਿਆ ਹੈ ਕਿ ਜਿਸ ਵੇਲੇ ਸਤਿਗੁਰੂ ਜੀ ਦਾ ਹੁਕਮ ਲੈ ਕੇ ਭਾਈ ਜੋਗਾ ਸਿੰਘ ਜੀ ਪਾਸ ਪਹੁੰਚਿਆ, ਉਸ ਵੇਲੇ ਭਾਈ ਜੀ ਇਕ ਲਾਂਵ ਲੈ ਚੁੱਕੇ ਸਨ, ਅਤੇ ਦੂਜੀ ਲਾਂਵ ਲੈਣ ਵਾਸਤੇ ਖੜੇ ਹੋਏ ਸਨ। ਉਸ ਸਮੇਂ ਸਿੱਖ ਨੇ ਹੁਕਮਨਾਮਾ ਪੜ੍ਹਿਆ ਅਤੇ ਪੜ੍ਹ ਕੇ ਬਾਕੀ ਲਾਵਾਂ ਵਿਚੇ ਛੱਡ ਕੇ ਸਤਿਗੁਰੂ ਜੀ ਦੀ ਆਗਿਆ ਦਾ ਪਾਲਣ

ਕਰਦਾ ਹੋਇਆ ਹੁਕਮਨਾਮੇ ਵਾਲੀ ਸਿੱਖ ਦੇ ਨਾਲ ਅਨੰਦਪੁਰ ਨੂੰ ਤੁਰ ਪਿਆ। ਰਸਤੇ ਵਿਚ ਜੋਗਾ ਸਿੰਘ ਨੂੰ ਆਪਣੀ ਇਸ ਕੁਰਬਾਨੀ ਅਤੇ ਗੁਰੂ ਜੀ ਦੇ ਹੁਕਮ ਦੀ ਪਾਲਣਾ ਤੇ ਬੜਾ ਅਭਿਮਾਨ ਹੋ ਗਿਆ ਕਿ ਮੇਰੇ ਵਰਗਾ ਹੋਰ ਕੋਈ ਸਿੱਖ ਨਹੀਂ ਹੋ ਸਕਦਾ, ਜੋ ਇਸ ਤਰ੍ਹਾਂ ਲਾਵਾਂ ਵਿਚ ਹੀ ਛੱਡ ਕੇ ਤੁਰ ਪਵੇ। ਮੈਂ ਬੜਾ ਸਿਦਕੀ ਸਿੱਖ ਹਾਂ, ਮੇਰੇ ਵਰਗਾ ਏਡੀ ਕੁਰਬਾਨੀ ਕਰਨ ਵਾਲਾ ਹੋਰ ਕੋਈ ਗੁਰੂ ਜੀ ਦਾ ਸਿੱਖ ਨਹੀਂ ਹੋ ਸਕਦਾ। ਇਸ ਤਰ੍ਹਾਂ ਹਉਮੈ ਵਿਚ ਡੁਬਾ ਹੋਇਆ। ਕੁਝ ਦਿਨਾਂ ਉਪਰੰਤ ਹੁਸ਼ਿਆਰਪੁਰ ਪੁੱਜ ਗਿਆ। ਰਾਤ ਬਜਾਰ ਵਿਚ ਇਕ ਸੁੰਦਰ ਵੇਸਵਾ 'ਤੇ ਨਜ਼ਰ ਪਈ ਜਿਸ ਦੇ ਰੂਪ ਉਤੇ ਭਾਈ ਜੀ ਮੁਗਧ ਹੋ ਗਏ। ਜਦ ਰਾਤ ਸਮੇਂ ਸਾਥੀ ਸੌਂ ਗਿਆ, ਤਾਂ ਜੋਗਾ ਸਿੰਘ ਉਠ ਕੇ ਵੇਸਵਾ ਦੇ ਦੁਆਰੇ ਜਾ ਪੁੱਜਾ। ਅਗੇ ਕੀ ਵੇਖਦਾ ਹੈ ਕਿ ਇਕ ਪਹਿਰੇਦਾਰ ਹੱਥ ਵਿਚ ਚਾਂਦੀ ਦੀ ਚੋਬ ਫੜ ਕੇ ਬੂਹੇ ਅਗੇ ਖੜ੍ਹਾ ਹੈ। ਭਾਈ ਜੋਗਾ ਸਿੰਘ ਉਸ ਨੂੰ ਵੇਖ ਕੇ ਪਿਛੇ ਪਰਤ ਆਇਆ।

ਦੋ ਚਾਰ ਘੜੀਆਂ ਪਿਛੋਂ ਫਿਰ ਗਿਆ, ਤਾਂ ਅਗੇ ਫਿਰ ਉਹੀ ਪਹਿਰੇਦਾਰ ਖੜ੍ਹਾ ਹੈ। ਜੋਗਾ ਸਿੰਘ ਇਹ ਸਮਝ ਕੇ ਪਿਛੇ ਮੁੜ ਜਾਵੇ ਕਿ ਇਹ ਕਿਸੇ ਰਾਜੇ ਮਹਾਰਾਜੇ ਦਾ ਚੋਬਦਾਰ ਹੈ ਜੋ ਵੇਸਵਾ ਦੇ ਪਾਸ ਗਿਆ ਹੋਇਆ ਹੈ। ਇਸੇ ਤਰ੍ਹਾਂ ਫੇਰੇ ਪਾਉਂਦਾ ਹੋਇਆ ਭਾਈ ਜੋਗਾ ਸਿੰਘ ਅੰਮ੍ਰਿਤ ਵੇਲੇ ਤੀਜੀ ਵਾਰ ਵੇਸਵਾ ਦੇ ਬੂਹੇ ਅਗੇ ਪੁੱਜਾ ਤਾਂ ਪਹਿਰੇਦਾਰ ਨੂੰ ਉਸੀ ਤਰ੍ਹਾਂ ਖੜ੍ਹਾ ਦੇਖ ਕੇ ਭਾਈ ਜੀ ਨੇ ਮਨ ਨੂੰ ਧ੍ਰਿਕਾਰ ਪਾਈ ਕਿ ਜੇ ਇਹ ਪਹਿਰੇਦਾਰ ਨਾ ਹੁੰਦਾ ਤਾਂ ਤੂੰ ਇਹ ਕਾਲੀ ਕਰਤੂਤ ਕਰਕੇ ਨਰਕਾਂ ਵਿਚ ਗੋਤੇ ਖਾਣ ਲੱਗਾ ਸੀ। ਹੁਣ ਅੰਮ੍ਰਿਤ ਵੇਲਾ ਹੈ, ਤੇਰੇ ਇਸ਼ਨਾਨ ਤੇ ਪਾਠ ਦਾ ਵੇਲਾ। ਚੱਲ ਹੁਣ ਆਪਣਾ ਨਿਤਨੇਮ ਕਰਕੇ ਅਨੰਦਪੁਰ ਪਹੁੰਚ। ਇਸ ਤਰ੍ਹਾਂ ਪਸਚਾਤਾਪ ਕਰਕੇ ਇਸ਼ਨਾਨ ਪਾਠ ਕੀਤਾ ਅਤੇ ਘੋੜੇ 'ਤੇ ਸਵਾਰ ਹੋ ਕੇ ਅਨੰਦਪੁਰ ਨੂੰ ਤੁਰ ਪਿਆ।

ਅਨੰਦਪੁਰ ਪਹੁੰਚ ਕੇ ਜਦ ਜੋਗਾ ਸਿੰਘ ਨੂੰ ਪਤਾ ਲੱਗਾ ਕਿ ਗੁਰੂ ਜੀ ਆਪ ਹੀ ਪਹਿਰੇਦਾਰ ਦੇ ਰੂਪ ਵਿਚ ਵੇਸਵਾ ਦੇ ਬੂਹੇ ਅੱਗੇ ਸਾਰੀ ਰਾਤ ਖੜ੍ਹੇ ਪਹਿਰਾ ਦੇਂਦੇ ਰਹੇ ਹਨ ਤੇ ਹੱਥ ਜੋੜਕੇ ਸਤਿਗੁਰੂ ਜੀ ਦੇ ਚਰਨੀਂ ਪੈ ਕੇ ਮਾਫੀ

ਮੰਗੀ ਅਤੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ! ਤੁਸੀਂ ਧੰਨ ਹੋ ਜਿਨ੍ਹਾਂ ਨੇ ਮੈਨੂੰ ਨਰਕਾਂ ਵਿਚ ਪੈਣ ਤੋਂ ਬਚਾ ਲਿਆ। ਮੈਂ ਪਾਪੀ ਗੁਨਾਹਗਾਰ ਹਾਂ, ਮੈਨੂੰ ਬਖਸ਼ ਲਵੋ ਜੀ। ਸਤਿਗੁਰੂ ਜੀ ਨੇ ਫੁਰਮਾਇਆ ਕਿ ਭਾਈ ! ਫਿਰ ਕਦੀ ਹੰਕਾਰ ਨਾ ਕਰਨਾ ਕਿ ਮੇਰੇ ਵਰਗਾ ਆਗਿਆਕਾਰ ਗੁਰੂ ਜੀ ਦਾ ਹੋਰ ਕੋਈ ਸਿੱਖ ਨਹੀਂ ਹੈ।

ਇਸ ਤਰ੍ਹਾਂ ਸਤਿਗੁਰੂ ਜੀ ਨੇ ਦਇਆਵਾਨ ਹੋ ਕੇ ਆਪਣੇ ਸਿੱਖ ਨੂੰ ਨਰਕਾਂ ਦੇ ਖੂਹ ਵਿਚ ਡਿਗਦੇ ਨੂੰ ਆਪਣੀ ਬਖਸ਼ਿਸ਼ ਦੁਆਰਾ ਬਚਾ ਲਿਆ ਹੈ।

# ਮਨਿ ਅਪਨੈ ਹੈ ਸਭਿ ਤੇ ਨੀਚਾ॥

## ਸਾਖੀ-ਬਾਬਾ ਖੁਦਾ ਸਿੰਘ ਜੀ ਦੀ

ਬਾਬਾ ਖੁਦਾ ਸਿੰਘ ਜੀ ਬਾਬਤ ਲਿਖਿਆ ਹੈ ਕਿ ਇਕ ਵੇਰ ਰਾਤ ਸਮੇਂ ਇਨ੍ਹਾਂ ਨੇ ਕਿਸੇ ਦੀ ਬੜੀ ਦਰਦ ਭਰੀ ਰੋਣ ਕੁਰਲਾਉਣ ਦੀ ਅਵਾਜ਼ ਸੁਣੀ। ਅੱਧੀ ਕੁ ਰਾਤ ਦਾ ਸਮਾਂ ਸੀ। ਆਪ ਜੀ ਨੇ ਸੇਵਾਦਾਰ ਨੂੰ ਆਖਿਆ ਕਿ ਪਤਾ ਕਰੋ ਇਸ ਵੇਲੇ ਕੌਣ ਕੁਰਲਾ ਰਿਹਾ ਹੈ? ਸੇਵਾਦਾਰ ਨੇ ਪਤਾ ਕਰਕੇ ਦੱਸਿਆ ਕਿ ਇਕ ਚੂਹੜੀ ਦਾ ਥਣ ਪੱਕਾ ਹੋਇਆ ਹੈ ਅਤੇ ਉਸ ਦੀ ਪੀੜਾ ਕਰਕੇ ਉਹ ਰੋ ਰਹੀ ਹੈ। ਬਾਬਾ ਜੀ ਉਸੇ ਵੇਲੇ ਉਠ ਕੇ ਸੇਵਾਦਾਰ ਦੇ ਨਾਲ ਚੂਹੜੀ ਦੇ ਘਰ ਗਏ ਅਤੇ ਉਸ ਦਾ ਪੱਕਾ ਹੋਇਆ ਥਣ ਮੂੰਹ ਵਿਚ ਪਾ ਕੇ ਉਸ ਦੀ ਪਾਕ ਆਦਿਕ ਚੂਸ ਕੇ ਬਾਹਰ ਸੁਟ ਦਿੱਤੀ। ਜਿਸ ਨਾਲ ਉਸ ਬੀਬੀ ਨੂੰ ਦਰਦ ਦਾ ਅਰਾਮ ਆ ਗਿਆ ਤੇ ਚੈਨ ਨਾਲ ਸੌਂ ਗਈ। ਬਾਬਾ ਜੀ ਉਸ ਵੇਲੇ ਆਪਣੇ (ਡੇਰਾ ਬਾਬਾ ਖੁਦਾ ਸਿੰਘ ਜੀ) ਚੂਨੇ ਮੰਡੀ ਲਾਹੌਰ ਵਿਚ ਨਿਵਾਸ ਰੱਖਦੇ ਸਨ। ਬਾਬਾ ਜੀ ਬ੍ਰਹਮ ਗਿਆਨ ਦੀ ਅਵਸਥਾ ਵਿਚ ਸਭ ਸੰਸਾਰੀਆਂ ਤੋਂ ਉਚੇ ਸਨ ਪਰ ਮਨ ਵਿਚ ਨਿੰਮਰਤਾ ਇਤਨੀ ਸੀ ਕਿ ਜਿਸ ਚੂਹੜੀ ਦਾ ਉਸ ਸਮੇਂ ਕੋਈ ਖਤਰੀ ਬ੍ਰਾਹਮਣ ਪਰਛਾਵਾਂ ਵੀ ਨਹੀਂ ਲੈਂਦਾ ਸੀ ਆਪ ਜੀ ਨੇ ਉਸ ਦਾ ਲਹੂ ਪਾਕ ਦਾ ਭਰਿਆ ਹੋਇਆ ਗੰਦਾ ਥਣ ਮੂੰਹ ਵਿਚ ਪਾ ਕੇ ਚੂਸ ਲਿਆ ਧੰਨ

ਹਨ ਬ੍ਰਹਮ ਗਿਆਨੀ ਬਾਬਾ ਜੀ।

ਭਾਵ ਅਰਥ-ਬ੍ਰਹਮ ਗਿਆਨੀ ਦੇ ਹਿਰਦੇ ਵਿਚ ਦਵੈਸ਼ ਭਾਵਨਾ ਨਹੀਂ ਹੁੰਦੀ ਉਹ ਅੰਦਰੋਂ ਬਾਹਰੋਂ ਸ਼ੁੱਧ ਤੇ ਸਾਫ ਹੁੰਦਾ ਹੈ। ਅਕਾਸ਼ ਦੇ ਪ੍ਰਕਾਸ਼ ਦੀ ਤਰ੍ਹਾਂ ਉਸ ਦੇ ਅੰਦਰੋਂ ਬ੍ਰਹਮ ਦਾ ਪ੍ਰਕਾਸ਼ ਹੁੰਦਾ ਹੈ। ਬ੍ਰਹਮ ਗਿਆਨੀ ਉਤੇ ਪ੍ਰਮਾਤਮਾ ਦੀ ਕ੍ਰਿਪਾ ਹੁੰਦੀ ਹੈ।

# *ਜਿਸੁ ਰਾਖੈ ਤਿਸੁ ਕੋਇ ਨ ਮਾਰੈ॥*

## *ਸਾਖੀ ਚੰਦਰਹਾਂਸ ਦੀ*

ਚੰਦਰਹਾਂਸ ਕੇਰਲ ਦੇ ਰਾਜੇ ਮੇਧਵੀ ਦਾ ਇਕਲੌਤਾ ਲੜਕਾ ਸੀ। ਇਹ ਅਜੇ ਛੋਟੀ ਉਮਰ ਦਾ ਦੁੱਧ ਚੁੰਗਦਾ ਬੱਚਾ ਹੀ ਸੀ ਕਿ ਇਸ ਦੇ ਪਿਤਾ ਰਾਜਾ ਮਾਧਵੀ ਨੂੰ ਇਕ ਦੂਜੇ ਗੁਆਂਢੀ ਰਾਜੇ ਨੇ ਲੜਾਈ ਵਿਚ ਮਾਰ ਕੇ ਇਸ ਦਾ ਰਾਜ ਭਾਗ ਸਾਂਭ ਲਿਆ। ਚੰਦਰਹਾਂਸ ਦੀ ਮਾਤਾ ਆਪਣੇ ਪਤੀ ਨਾਲ ਹੀ ਸਤੀ ਹੋ ਗਈ ਤੇ ਯਤੀਮ ਚੰਦਰਹਾਂਸ ਨੂੰ ਉਸ ਦੀ ਦਾਈ ਕੁਛੜ ਚੁੱਕ ਕੇ ਆਪਣੇ ਰਾਜ ਨੂੰ ਟੱਭ ਕੇ ਕੰਤੂਹਲ ਰਾਜ ਵਿਚ ਚਲੀ ਗਈ। ਇਸ ਰਾਜ ਵਿਚ ਉਹ ਇਕ ਗਰੀਬ ਲੜਕੇ ਦੀ ਹਾਲਤ ਵਿਚ ਆਪਣੀ ਦਾਈ ਮਾਂ ਦੇ ਆਸਰੇ ਪਲਦਾ ਰਿਹਾ। ਕੁਛ ਵੱਡਾ ਹੋ ਕੇ ਚੰਦਰਹਾਂਸ ਸਾਧੂ ਮੰਡਲੀ ਵਿਚ ਮਿਲ ਗਿਆ ਅਤੇ ਠਾਕੁਰ ਪੂਜਾ ਵਿਚ ਲੱਗ ਗਿਆ।

ਕੁੰਤਲਪੁਰ ਦੇ ਰਾਜੇ ਦੇ ਘਰੇ ਕੋਈ ਲੜਕਾ ਨਹੀਂ ਸੀ, ਕੇਵਲ ਇਕ ਰਾਜਕੁਮਾਰੀ ਹੀ ਸੀ। ਰਾਜਾ ਬੜਾ ਧਰਮਾਤਮਾ ਸੀ। ਪਰੰਤੂ ਇਸ ਦਾ ਵਜ਼ੀਰ ਜਿਸ ਦਾ ਨਾਮ ਧ੍ਰਿਸ਼ਟਬੁਧੀ ਸੀ, ਬੜਾ ਚਲਾਕ ਸੀ। ਇਸ ਵਜ਼ੀਰ ਦੇ ਦੋ ਲੜਕੇ ਤੇ ਇਕ ਲੜਕੀ 'ਵਿਖਿਆ' ਨਾਮ ਦੀ ਸੀ। ਧ੍ਰਿਸ਼ਟਬੁਧੀ ਦਾ ਅੰਤਮ ਨਿਸ਼ਾਨਾ ਇਹ ਸੀ ਕਿ ਕੁੰਤਲਪੁਰ ਦੇ ਰਾਜ ਦਾ ਮੈਂ ਮਾਲਕ ਬਣਾਂ ਪਰ ਇਸ ਨਾਲ 'ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ' ਵਾਲੀ ਗੱਲ ਹੋਣੀ ਲਿਖੀ

ਹੋਈ ਸੀ।

ਇਕ ਦਿਨ ਇਸ ਦੇ ਘਰ ਬ੍ਰਹਮ ਭੋਜ ਸੀ ਜਿਸ ਵਿਚ ਆਪਣੀ ਸੰਤ ਮੰਡਲੀ ਦੇ ਨਾਲ ਚੰਦਰਹਾਂਸ ਵੀ ਆਇਆ। ਚੰਦ੍ਰਹਾਂਸ ਦੇ ਚਿਹਨ ਚੱਕਰ ਉਚ ਘਰਾਣੇ ਦੇ ਵੇਖਕੇ ਵਜ਼ੀਰ ਨੇ ਸੰਤ ਨੂੰ ਪੁਛਿਆ, ਇਹ ਬਾਲਕ ਕੌਣ ਹੈ?' ਧ੍ਰਿਸ਼ਟਬੁਧੀ ਦਾ ਇਹ ਸੁਆਲ ਸੁਣ ਕੇ ਸੰਤ ਹੱਸ ਪਏ ਤੇ ਹੱਸਣ ਦਾ ਕਾਰਣ ਵਜ਼ੀਰ ਦੇ ਪੁਛਣ 'ਤੇ ਇਹ ਦੱਸਿਆ ਕਿ ਇਹ ਬਾਲਕ ਤੁਹਾਡੇ ਰਾਜੇ ਦਾ ਜਵਾਈ ਬਣ ਕੇ ਇਸ ਰਾਜ ਗੱਦੀ ਦਾ ਮਾਲਕ ਬਣੇਗਾ। ਇਸ ਭਵਿਖਤ ਨੂੰ ਵੇਖ ਕੇ ਮੈਂ ਹੱਸਿਆ ਹਾਂ। ਸੰਤਾਂ ਦੀ ਇਹ ਗੱਲ ਸੁਣਕੇ ਧ੍ਰਿਸ਼ਟਬੁਧੀ ਮਨ ਵਿਚ ਬੜਾ ਚਿੰਤਾਵਾਨ ਹੋ ਗਿਆ ਅਤੇ ਚੰਦ੍ਰਹਾਂਸ ਨੂੰ ਆਪਣੇ ਰਸਤੇ ਦਾ ਰੋੜਾ ਸਮਝ ਕੇ ਮਾਰ ਮੁਕਾਉਣ ਦੇ ਮਨਸੂਬੇ ਸੋਚਣ ਲੱਗਾ। ਪਹਿਲਾਂ ਉਸ ਨੇ ਜਲਾਦਾਂ ਨੂੰ ਧਨ ਦਾ ਲਾਲਚ ਦੇ ਕੇ ਚੰਦ੍ਰਹਾਂਸ ਨੂੰ ਜੰਗਲ ਵਿਚ ਹੀ, ਜਿਥੇ ਸੰਤ ਮੰਡਲੀ ਨਾਲ ਉਹ ਰਹਿੰਦਾ ਸੀ, ਮਾਰ ਦੇਣ ਵਾਸਤੇ ਹੁਕਮ ਕੀਤਾ। ਜਲਾਦਾਂ ਨੇ ਇਕ ਰਾਤ ਜੰਗਲ ਵਿਚ ਜਾ ਕੇ ਚੰਦ੍ਰਹਾਂਸ ਨੂੰ ਫੜ ਲਿਆ। ਪਰ ਬੇਗੁਨਾਹ ਮਾਸੂਮ ਬੱਚਾ ਭਗਤੀ ਭਾਵ ਵਿਚ ਰੱਤਿਆ ਹੋਇਆ ਸਮਝ ਕੇ ਜਲਾਦਾਂ ਦੇ ਮਨ ਵਿਚ ਦਇਆ ਆ ਗਈ। ਉਹਨਾਂ ਨੇ ਚੰਦ੍ਰਹਾਂਸ ਦੇ ਇਕ ਹੱਥ ਦੀ ਇਕ ਵਾਧੂ ਤੇ ਛੇਵੀਂ ਉਂਗਲ ਵੱਢ ਕੇ ਧ੍ਰਿਸ਼ਟਬੁਧੀ ਨੂੰ ਜਾ ਕੇ ਨਿਸ਼ਾਨੀ ਵਜੋਂ ਵਿਖਾ ਦਿੱਤੀ ਕਿ ਬਾਲਕ ਨੂੰ ਮਾਰ ਆਏ ਹਾਂ। ਪਰ ਬਾਲਕ ਸਹੀ ਸਲਾਮਤ ਉਥੇ ਜੰਗਲ ਵਿਚ ਨਦੀ ਕਿਨਾਰੇ ਠਾਕਰ ਭਗਤੀ ਵਿਚ ਮਗਨ ਬੈਠਾ ਰਿਹਾ।

ਦੂਸਰੇ ਦਿਨ ਚੰਦਨਪੁਰ ਦਾ ਰਾਜਾ ਕੁਲਿੰਦ੍ਰ ਸ਼ਿਕਾਰ ਖੇਡਦਾ ਹੋਇਆ ਉਧਰ ਆ ਨਿਕਲਿਆ, ਜਿਥੇ ਚੰਦ੍ਰਹਾਂਸ ਬੈਠਾ ਭਗਤੀ ਕਰ ਰਿਹਾ ਸੀ। ਉਹ ਬੜੇ ਪਿਆਰ ਨਾਲ ਚੰਦਰਹਾਂਸ ਨੂੰ ਘੋੜੇ 'ਤੇ ਚੜ੍ਹਾ ਕੇ ਘਰ ਲੈ ਗਿਆ। ਇਸ ਰਾਜੇ ਦੇ ਘਰ ਵੀ ਕੋਈ ਸੰਤਾਨ ਨਹੀਂ ਸੀ। ਦੂਸਰੇ ਦਿਨ ਰਾਜੇ ਨੇ ਢੰਡੋਰਾ ਫੇਰ ਦਿੱਤਾ ਕਿ ਇਹ ਲੜਕਾ ਮੈਂ ਮੁਤਬੰਨਾ ਬਣਾ ਲਿਆ ਹੈ ਅਤੇ ਇਹੀ ਮੇਰੇ ਰਾਜ ਦਾ ਮਾਲਕ ਬਣੇਗਾ। ਚੰਦਰਪੁਰ ਦਾ ਰਾਜਾ ਕੁਲਿੰਦਰ ਕੁੰਤਲਪੁਰ ਦੇ ਅਧੀਨ ਸੀ। ਜਦ ਇਸ ਗੱਲ ਦਾ ਧ੍ਰਿਸ਼ਟ ਬੁਧੀ ਨੂੰ ਪਤਾ ਲੱਗਾ ਕਿ ਇਕ ਲੜਕਾ

ਜੰਗਲ ਵਿਚੋਂ ਰਾਜੇ ਨੂੰ ਲੱਭਾ ਹੈ ਜਿਸ ਨੂੰ ਉਸ ਨੇ ਮੁਤੰਬਨਾ ਬਣਾ ਕੇ ਯੁਵਰਾਜ ਨੀਯਤ ਕਰ ਦਿੱਤਾ ਹੈ ਤਾਂ ਉਹ ਪੱਜ ਨਾਲ ਚੰਦਰਪੁਰ ਉਸ ਨੂੰ ਵੇਖਣ ਗਿਆ ਕਿ ਇਹ ਲੜਕਾ ਉਹੀ ਲੜਕਾ ਹੈ ਤਾਂ ਉਹ ਫੇਰ ਵਧੇਰੇ ਚਿੰਤਾਤੁਰ ਹੋ ਗਿਆ। ਚੰਦਰਹਾਂਸ ਨੂੰ ਮਾਰਨ ਦਾ ਉਪਾਉ ਸੋਚ ਕੇ ਵਜ਼ੀਰ ਨੇ ਰਾਜੇ ਕੁਲਿੰਦ੍ਰ ਨੂੰ ਬੜੇ ਹਿਤ ਨਾਲ ਕਿਹਾ ਕਿ ਇਸ ਆਪਣੇ ਰਾਜਕੁਮਾਰ ਨੂੰ ਮੇਰੇ ਨਾਲ ਭੇਜੋ ਇਹ ਸਾਡੇ ਰਾਜੇ ਨਾਲ ਮੁਲਾਕਾਤ ਕਰ ਆਵੇ। ਇਸ ਤਰ੍ਹਾਂ ਧ੍ਰਿਸ਼ਟ ਬੁਧੀ ਨੇ ਚੰਦਰਹਾਂਸ ਨੂੰ ਇਕ ਚਿੱਠੀ ਲਿਖ ਕੇ ਆਪਣੇ ਲੜਕੇ ਮਦਨ ਕੋਲ ਕੁੰਤਲਪੁਰ ਭੇਜ ਦਿੱਤਾ, ਅਤੇ ਆਪ ਕਿਹਾ ਕਿ ਤੁਸੀਂ ਚੱਲੋ ਮੇਰੇ ਲੜਕੇ ਰਾਹੀਂ ਰਾਜੇ ਨੂੰ ਮਿਲੋ, ਮੈਂ ਦੋ ਚਾਰ ਦਿਨ ਹੋਰ ਇਥੇ ਠਹਿਰ ਕੇ ਰਿਆਸਤ ਦਾ ਦੌਰਾ ਕਰਕੇ ਪਿਛੋਂ ਆਵਾਂਗਾ। ਚਿੱਠੀ ਵਿਚ ਵਜ਼ੀਰ ਨੇ ਆਪਣੇ ਲੜਕੇ ਨੂੰ ਲਿਖ ਦਿੱਤਾ ਕਿ ਚਿੱਠੀ ਵੇਖਦੇ ਸਾਰ ਹੀ ਮੇਰੇ ਔਣ ਤੋਂ ਪਹਿਲਾਂ ਹੀ ਇਸਨੂੰ ਬਿਖੁ (ਜ਼ਹਿਰ) ਦੇ ਦਿਓ। ਚੰਦ੍ਰਹਾਂਸ ਵਜ਼ੀਰ ਪਾਸੋਂ ਬੰਦ ਚਿੱਠੀ ਲੈ ਕੇ ਘੋੜੇ ਉਤੇ ਚੜ੍ਹ ਕੇ ਕੁੰਤਲਪੁਰ ਦੇ ਸ਼ਾਹੀ ਬਾਗ ਵਿਚ ਪਹੁੰਚ ਕੇ ਆਰਾਮ ਕਰਨ ਵਾਸਤੇ ਘੋੜਾ ਬ੍ਰਿਛ ਨਾਲ ਬੰਨ੍ਹ ਕੇ ਆਪ ਬ੍ਰਿਛ ਦੀ ਛਾਵੇਂ ਲੇਟ ਗਿਆ। ਸ਼ਾਮ ਨੂੰ ਉਸ ਬਾਗ ਵਿਚ ਰਾਜੇ ਦੀ ਲੜਕੀ ਵਜ਼ੀਰ ਧ੍ਰਿਸ਼ਟ ਬੁਧੀ ਦੀ ਲੜਕੀ 'ਬਿਖੁਾ' ਹੋਰ ਸਹੇਲੀਆਂ ਨਾਲ ਸੈਰ ਕਰਨ ਨੂੰ ਆ ਗਈ ਤਾਂ ਸੁਤੇ ਪਏ ਯੁਵਰਾਜ ਚੰਦਰਹਾਂਸ ਦੀ ਜੇਬ ਵਿਚੋਂ ਉਹ ਚਿੱਠੀ ਬਾਹਰ ਡਿਗ ਪਈ ਸੀ। ਜੇਹੜੀ ਵਜ਼ੀਰ ਦੀ ਲੜਕੀ ਬਿਖੁਾ ਨੇ ਪਤਾ ਕਰਨ ਵਾਸਤੇ ਕਿ ਇਹ ਕੌਣ ਹੈ, ਹੌਲੀ ਜਿਹੀ ਫੜ ਕੇ ਖੋਲ੍ਹੀ ਤੇ ਪੜ੍ਹੀ। ਪੜ੍ਹ ਕੇ ਬੜੀ ਹੈਰਾਨ ਹੋਈ। ਪਿਤਾ ਨੇ ਪੁਤ੍ਰ ਵੱਲ ਲਿਖਿਆ ਸੀ ਕਿ ਇਸ ਨੂੰ ਬਿਖੁ ਦੇ ਦਿਓ। ਪਰ ਇਹ ਐਡਾ ਸੁੰਦਰ ਨੌਜਵਾਨ ਹੈ, ਇਹ ਮੇਰੇ ਵਰਨ ਯੋਗ ਹੈ। ਮੈਂ ਇਸ ਨੂੰ ਵਰਾਂਗੀ। ਇਹ ਸਭ ਕੁਝ ਸੋਚ ਕੇ ਉਸ ਲੜਕੀ ਬਿਖੁਾ ਨੇ ਉਸ ਚਿੱਠੀ ਵਿਚ ਲਫਜ਼ 'ਬਿਖੁ' ਦੇ ਅਗੇ 'ਾ' ਲਾ ਦਿੱਤਾ ਅਤੇ ਚਿੱਠੀ ਫੇਰ ਬੰਦ ਕਰਕੇ ਚੰਦਰਹਾਂਸ ਦੇ ਪਾਸ ਹੀ ਰੱਖ ਦਿੱਤੀ ਅਤੇ ਆਪ ਸਹੇਲੀਆਂ ਨਾਲ ਚਲੀ ਗਈ।

ਚੰਦ੍ਰਹਾਂਸ ਉਠਿਆ ਅਤੇ ਤਿਆਰ ਹੋ ਕੇ ਵਜ਼ੀਰ ਦੇ ਮਹਿਲਾਂ ਵਿਚ ਉਸ ਦੇ ਲੜਕੇ ਮਦਨ ਨੂੰ ਜਾ ਮਿਲਿਆ। ਚਿੱਠੀ ਦਿੱਤੀ ਜੋ ਮਦਨ ਨੇ ਪੜ੍ਹੀ ਅਤੇ

ਪੜ੍ਹ ਕੇ ਬੜਾ ਪ੍ਰਸੰਨ ਹੋਇਆ। ਵਿਆਹ ਦੀ ਤਿਆਰੀ ਕਰਕੇ ਚੰਦ੍ਰਹਾਂਸ ਨਾਲ ਵਿਆਹ ਕਰ ਦਿੱਤਾ।

ਜਦੋਂ ਧ੍ਰਿਸ਼ਟ ਬੁਧੀ ਤੀਜੇ ਦਿਨ ਘਰ ਆਇਆ ਤਾਂ ਚੰਦਰ ਹਾਂਸ ਨੂੰ ਮਾਰਨ ਦੀ ਥਾਂ ਜਵਾਈ ਬਣਿਆ ਬੈਠਾ ਦੇਖ ਕੇ ਅਤੀ ਦੁਖੀ ਹੋਇਆ ਅਤੇ ਉਸ ਨੂੰ ਮਾਰਨ ਵਾਸਤੇ ਹੋਰ ਤਦਬੀਰਾਂ ਸੋਚਣ ਲੱਗਾ।

ਸ਼ਹਿਰੋਂ ਬਾਹਰ ਇਕ ਦੇਵ ਦਾ ਮੰਦਰ ਸੀ, ਉਥੇ ਇਕ ਰਾਤ ਧ੍ਰਿਸ਼ਟ ਬੁਧੀ ਨੇ ਜਲਾਦ ਭੇਜ ਦਿੱਤੇ ਅਤੇ ਉਹਨਾਂ ਨੂੰ ਪੱਕੀ ਕਰ ਦਿੱਤੀ ਕਿ ਰਾਤ ਨੂੰ ਜਿਹੜਾ ਆਦਮੀ ਇਥੇ ਇਕੱਲਾ ਪੂਜਾ ਕਰਨ ਆਵੇ ਉਸ ਨੂੰ ਕਤਲ ਕਰ ਦੇਣਾ, ਤੁਹਾਨੂੰ ਇਨਾਮ ਦੇਵਾਂਗਾ। ਓਧਰ ਚੰਦਰਹਾਂਸ ਨੂੰ ਕਿਹਾ ਕਿ ਪੁਤ੍ਰ! ਸਾਡੀ ਇਹ ਰੀਤ ਹੈ ਕਿ ਸਾਡਾ ਨਵਾਂ ਜਵਾਈ ਮੰਗਲਵਾਰ ਰਾਤ ਨੂੰ ਇਕੱਲਾ ਦੇਵੀ ਦੀ ਪੂਜਾ ਕਰਨ ਬਾਹਰਲੇ ਮੰਦਰ 'ਤੇ ਜਾਂਦਾ ਹੈ। ਸੋ ਤੂੰ ਵੀ ਅਜ ਮੰਗਲਵਾਰ ਹੈ, ਪੂਜਾ ਦੀ ਸਮੱਗਰੀ ਲੈ ਕੇ ਰਾਤ ਨੂੰ ਰੀਤੀ ਪੂਰੀ ਕਰ ਆ। ਚੰਦ੍ਰਹਾਂਸ ਸਤਿਬਚਨ ਕਹਿ ਕੇ ਰਾਤ ਨੂੰ ਪੂਜਾ ਦੀ ਸਮਗਰੀ ਲੈ ਕੇ ਦੇਵੀ ਪੂਜਨ ਵਾਸਤੇ ਤੁਰ ਪਿਆ, ਅਜੇ ਥੋੜ੍ਹੀ ਦੂਰ ਹੀ ਗਿਆ ਸੀ ਕਿ ਅਗੋਂ 'ਮਦਨ' ਮਿਲ ਪਿਆ। ਉਸ ਨੇ ਕਿਹਾ, ਇਹ ਪੂਜਾ ਸਮੱਗਰੀ ਮੈਨੂੰ ਦੇ ਦਿਓ, ਤੁਹਾਨੂੰ ਰਾਜਾ ਯਾਦ ਕਰਦਾ ਹੈ, ਹੁਣੇ ਹੀ ਉਸ ਪਾਸ ਪੁੱਜ ਜਾਵੋ।

ਇਸ ਤਰ੍ਹਾਂ 'ਜਿਸ ਰਾਖੈ ਤਿਸੁ ਕੋਇ ਨ ਮਾਰੈ' ਵਾਲੀ ਗੱਲ ਹੋਈ। ਚੰਦਹਾਂਸ ਤਾਂ ਰਾਜੇ ਕੋਲ ਪਹੁੰਚ ਗਿਆ। ਉਸ ਦਾ ਪੁਤਰ ਕੋਈ ਨਹੀਂ ਸੀ। ਉਸ ਨੇ ਆਪਣੀ ਲੜਕੀ ਨਾਲ ਸ਼ਾਦੀ ਕਰਕੇ ਚੰਦ੍ਰਹਾਂਸ ਨੂੰ ਸਵੇਰੇ ਰਾਜ-ਗੱਦੀ ਦਾ ਤਿਲਕ ਦੇ ਕੇ ਮੁਲਕ ਦਾ ਰਾਜਾ ਬਣਾ ਦਿੱਤਾ ਤੇ ਉਧਰ ਵਿਚਾਰਾ ਨਿਰਛਲ ਮਦਨ ਜਦ ਮੰਦਰ ਦੀ ਦੇਵੀ ਦੀ ਪੂਜਾ ਕਰਨ ਲੱਗਾ ਤਾਂ ਜਲਾਦਾਂ ਨੇ ਉਸ ਦਾ ਸਿਰ ਧੜ ਨਾਲੋਂ ਵੱਖ ਕਰ ਦਿੱਤਾ।

ਇਸ ਤਰ੍ਹਾਂ ਚੰਦਰਹਾਂਸ ਰਾਜੇ ਦਾ ਜਵਾਈ ਬਣ ਕੇ ਰਾਜਾ ਬਣ ਜਾਣਾ ਅਤੇ ਮਦਨ ਦਾ ਕਤਲ ਹੋ ਜਾਣਾ ਸੁਣਕੇ ਧ੍ਰਿਸ਼ਟਬੁਧੀ ਆਪਣੇ ਕੀਤੇ 'ਤੇ ਬਹੁਤ ਪਛਤਾਇਆ। ਪਰ ਫਿਰ ਕੀ ਹੋ ਸਕਦਾ ਸੀ। 'ਕਰੇ ਪਰ ਨੂੰ ਤੇ ਆਵੇ ਘਰ ਨੂੰ'

ਵਾਲੀ ਵਾਰਤਾ ਵਿਚਾਰੇ ਨਾਲ ਹੋਈ। ਈਰਖਾ ਦੀ ਅਗਨੀ ਨਾਲ ਆਪਣਾ ਹੀ ਘਰ ਸਾੜ ਲਿਓ ਸੂ।

ਰਾਗ ਨਟ ਨਰਾਇਣ ਵਿਚ ਸ੍ਰੀ ਗੁਰੂ ਰਾਮਦਾਸ ਜੀ ਨੇ ਇਸ ਪ੍ਰਸੰਗ ਦਾ ਵਰਨਣ ਇਉਂ ਕੀਤਾ ਹੈ—

*ਸਭੁ ਹੈ ਬ੍ਰਹਮੁ ਬ੍ਰਹਮੁ ਹੈ ਪਸਰਿਆ ਮਨਿ ਬੀਜਿਆ ਖਾਵਾਰੇ॥*
*ਜਿਉ ਜਨ ਚੰਦ੍ਰਹਾਂਸੁ ਦੁਖਿਆ ਧ੍ਰਿਸਟਬੁਧੀ ਅਪੁਨਾ ਘਰ ਲੂਕੀ ਜਾਰੇ॥*

(ਪੰਨਾ ੯੮੨)

ਅਰਥਾਤ—

ਸਾਰੇ ਬ੍ਰਹਮ ਹੀ ਹੈ, ਬ੍ਰਹਮ ਹੀ ਸਾਰੇ ਵਿਆਪਕ ਹੈ। ਮਨੁੱਖ ਆਪਣਾ ਬੀਜਿਆ ਖਾਂਦਾ ਹੈ। ਜਿਸ ਤਰ੍ਹਾਂ ਚੰਦ੍ਰਹਾਂਸ ਨੇ ਦੁੱਖ ਪਾਏ ਅਤੇ ਧ੍ਰਿਸ਼ਟਬੁਧੀ (ਦੁੱਖ ਦੇਣ ਵਾਲੇ) ਨੇ ਆਪਣਾ ਘਰ ਹੀ ਈਰਖਾ ਅਗਨੀ ਦੀ ਚੁਆਤੀ ਨਾਲ ਸਾੜ ਲਿਆ ਹੈ।

# ਭਗਤ ਧੰਨਾ ਜੀ

ਭਗਤ ਧੰਨਾ ਜੀ ਜੱਟ ਸਨ ਤੇ ਜ਼ਿਮੀਂਦਾਰੀ ਦਾ ਕੰਮ ਕਰਦੇ ਸਨ। ਜਦ ਖੂਹ ਉਤੇ ਜਾਂਦੇ ਤਾਂ ਰਸਤੇ ਵਿਚ ਛੱਪੜ ਦੇ ਕਿਨਾਰੇ ਇਕ ਤ੍ਰਿਲੋਚਨ ਨਾਮ ਦੇ ਬ੍ਰਾਹਮਣ ਨੂੰ ਠਾਕੁਰਾਂ ਦੀ ਪੂਜਾ ਕਰਦੇ ਦੇਖਿਆ ਕਰਨ।

ਭੋਲੇ ਜੱਟ ਨੇ ਪੁੱਛਣਾ, 'ਪੰਡਤ ਜੀ, ਇਹ ਕੀ ਕਰਦੇ ਹੋ?'

ਪੰਡਤ ਨੇ ਕਹਿਣਾ 'ਠਾਕੁਰ ਦੀ ਪੂਜਾ ਕਰਦਾ ਹਾਂ।'

'ਠਾਕੁਰ ਕੌਣ ਹੁੰਦਾ ਹੈ'?

'ਵਾਹ! ਤੈਨੂੰ ਅਜੇ ਠਾਕੁਰ ਦਾ ਹੀ ਪਤਾ ਨਹੀਂ, ਸਭ ਦੁਨੀਆਂ ਦਾ ਹਰਤਾ

ਕਰਤਾ, ਸੁਖਾਂ ਦਾ ਦਾਤਾ, ਸਰਬ ਪਦਾਰਥਾਂ ਦਾ ਮਾਲਕ ਇਹ ਠਾਕੁਰ ਹੀ ਤਾਂ ਹੈ, ਜਿਸ ਉਤੇ ਇਸ ਦੀ ਕ੍ਰਿਪਾ ਹੋ ਜਾਵੇ ਉਹ ਤਰ ਜਾਂਦਾ ਹੈ।' ਪੰਡਤ ਜੀ ਨੇ ਦੱਸਿਆ।

'ਇਹ ਮੰਗਿਆ ਪਦਾਰਥ ਦੇ ਦੇਂਦਾ ਹੈ?'

'ਧੰਨਿਆਂ, ਇਹ ਤਾਂ ਪੂਜਾ ਕਰੇਂਗਾ ਤੇ ਜਾਣੇਂਗਾ।'

'ਤੁਹਾਨੂੰ ਕੁਝ ਮਿਲਿਆ ਹੈ?'

'ਸਭ ਕੁਝ ਇਸੇ ਦਾ ਹੀ ਤਾਂ ਹੈ, ਇਸੇ ਨੇ ਹੀ ਸਭ ਕੁਝ ਦਿੱਤਾ ਹੈ।'

'ਇਹ ਬੋਲਦਾ ਹੈ?'

ਧੰਨੇ ਦੀ ਗੱਲ ਸੁਣ ਕੇ ਪੰਡਤ ਜੀ ਹੱਸ ਪਏ।

'ਕਿਉਂ, ਹੱਸ ਪਏ ਹੋ? ਮੈਂ ਤਾਂ ਤੁਹਾਡੀਆਂ ਦੱਸੀਆਂ ਗੱਲਾਂ ਅਨੁਸਾਰ ਹੀ ਗੱਲ ਕੀਤੀ ਹੈ।'

'ਭੋਲੇ ਜੱਟਾ, ਇਹ ਠਾਕੁਰ ਗੱਲਾਂ ਸੁਣਦਾ ਤੇ ਕਰਦਾ ਵੀ ਹੈ।'

ਮੇਰੀਆਂ ਗੱਲਾਂ ਸੁਣ ਲਏਗਾ?

'ਜੇ ਤੂੰ ਪੂਰੀ ਬਿਧੀ ਨਾਲ ਪੂਜਣ ਕਰੇਂਗਾ ਤਾਂ ਜ਼ਰੂਰ ਬੋਲੇਗਾ ਜੋ ਤੂੰ ਕਹੇਂਗਾ ਕਰੇਗਾ।'

'ਹੱਛਾ! ਇਹ ਗੱਲ ਹੈ ਤਾਂ ਇਕ ਠਾਕੁਰ ਮੈਨੂੰ ਵੀ ਦੇਵੋ।'

'ਪਰ ਗਊ ਦੇ ਕੇ ਠਾਕੁਰ ਮਿਲੇਗਾ।'

'ਓ ਪੰਡਤ ਜੀ, ਗਊ ਲੈ ਲਉ। ਜਿਵੇਂ ਤੁਸੀਂ ਆਖਦੇ ਹੋ, ਇਹੋ ਜਿਹਾ ਠਾਕੁਰ ਇਸ ਮੁਲੋਂ ਮਹਿੰਗਾ ਨਹੀਂ।

'ਚੰਗਾ, ਫਿਰ ਗਊ ਦੇ ਜਾਹ ਤੇ ਠਾਕੁਰ ਲੈ ਜਾਈਂ।'

ਪੰਡਤ ਜੀ ਨੂੰ ਚੰਗੀ ਸੱਜਰ ਸੂਆ ਗਊ ਦੇ ਕੇ, ਧੰਨਾ ਠਾਕੁਰ ਲੈ ਗਿਆ। ਬਾਹਰ ਖੂਹ 'ਤੇ ਲਿਜਾ ਕੇ ਰੋਟੀ ਅਗੇ ਰੱਖ ਕੇ ਬੈਠ ਗਿਆ, ਬੇਨਤੀਆਂ ਕਰੀ ਜਾਏ, ਠਾਕੁਰ ਜੀ, ਜੇ ਖਾਓਗੇ ਤਾਂ ਖਾਵਾਂਗਾ, ਨਹੀਂ ਤੇ ਮੈਂ ਵੀ ਨਹੀਂ ਖਾਵਾਂਗਾ।

ਭੋਲੇ-ਭਾਵ ਉਤੇ ਪ੍ਰਮੇਸ਼ਰ ਰੀਝਦਾ ਹੈ, ਨਾਮਦੇਵ ਜੀ ਉਤੇ ਵੀ ਇਸੇ ਗੱਲੋਂ ਰੀਝਿਆ ਸੀ। ਠਾਕੁਰ (ਪੱਥਰ ਦਾ ਸਾਲਗ ਰਾਮ) ਹਿਲਿਆ ਤੇ ਹੱਸ ਪਿਆ, ਧੰਨਿਆ ਕੀ ਗੱਲ ਹੈ?'

'ਰੋਟੀ ਖਾਓ ਜੀ, ਏਨਾ ਗੁੱਸਾ ਨਹੀਂ ਕਰੀਦਾ ਨਾਲੇ ਆਪ ਚਾਰ ਪੰਜ ਦਿਨ ਭੁਖੇ ਰਹੇ, ਨਾਲੇ ਮੈਨੂੰ ਭੁਖੇ ਮਾਰਿਆ, ਕੀ ਫਾਇਦਾ ਹੋਇਆ।

ਸੋ ਇਉਂ ਧੰਨਾ ਜੀ ਨਾਲ ਉਸ ਸਰਬ ਵਿਆਪਕ ਪ੍ਰਭੂ ਨੇ ਗੱਲਾਂ ਕੀਤੀਆਂ ਤੇ ਧੰਨਾ ਜੀ ਉਤੇ ਐਸਾ ਰੀਝਿਆ ਕਿ ਉਸ ਦੇ ਸਾਰੇ ਕੰਮ ਕਰਨ ਲੱਗ ਪਿਆ। ਪਰ ਪ੍ਰੇਮਸ਼ਰ ਦੀ ਕ੍ਰਿਪਾ ਨਾਲ, ਉਸ ਦੀ ਦ੍ਰਿੜਤਾ ਤੇ ਭਰੋਸੇ ਦਾ ਫਲ ਉਸ ਨੂੰ ਗੂਹੜਾ ਭਗਤੀ-ਰੰਗ ਮਿਲ ਗਿਆ, ਆਏ ਸਾਧੂ ਸੰਤਾਂ ਦੀ ਸੇਵਾ ਕਰਨ ਲੱਗ ਪਿਆ। ਤੇ ਐਸਾ ਹੋ ਗਿਆ ਕਿ ਕਿਸੇ ਵੀ ਸਾਧੂ ਸੰਤ ਨੂੰ ਰੋਟੀ ਖੁਆਏ ਤੇ ਸੇਵਾ ਕੀਤੇ ਬਿਨਾਂ ਅੱਗੇ ਨਾ ਲੰਘਣ ਦਿੰਦਾ।

ਜਿਸ ਪੰਡਤ ਨੇ ਭੋਲੇ ਧੰਨਾ ਜੀ ਨੂੰ ਠਾਕੁਰ ਦਿੱਤਾ ਸੀ ਉਸ ਨੇ ਜਦ ਧੰਨਾ ਜੀ ਨੂੰ ਦਿਨਾਂ ਵਿਚ ਹੀ ਉਨ੍ਹਾਂ ਦੀ ਦ੍ਰਿੜ੍ਹਤਾ ਦਾ ਫਲ ਮਿਲਿਆ ਦੇਖਿਆ, ਤਾਂ ਹੈਰਾਨ ਹੋ ਗਿਆ। ਸਾਰੀ ਉਮਰ ਠਾਕੁਰਾਂ ਦੀ ਪੂਜਾ ਕਰਨ ਵਾਲੇ ਨੂੰ ਅੱਜ ਤਕ ਕੁਝ ਵੀ ਪ੍ਰਾਪਤ ਨਹੀਂ ਹੋਇਆ ਸੀ, ਪਰ ਧੰਨਾ ਜੀ ਦੇ ਭਗਵਾਨ ਹਲ ਚਲਾਉਂਦਾ ਹੈ, ਖੂਹ ਜੋਤਦਾ ਹੈ ਤੇ ਸਾਰੇ ਕੰਮ ਕਰਦਾ ਹੈ। ਉਹ ਪੰਡਤ ਧੰਨਾ ਜੀ ਨੂੰ ਮਿਲਿਆ ਤੇ ਉਹਨਾਂ ਦੀ ਚਰਨੀਂ ਲੱਗ ਗਿਆ, 'ਮੈਨੂੰ ਵੀ ਠਾਕੁਰ ਦੇ ਦਰਸ਼ਨ ਕਰਾਓ, ਮੇਰੇ 'ਤੇ ਕ੍ਰਿਪਾ ਕਰੋ।'

'ਹੈਂ, ਤੈਨੂੰ ਅਜੇ ਤਕ ਦਰਸ਼ਨ ਨਹੀਂ ਹੋਏ?'

'ਨਹੀਂ।'

'ਤੇਰੀਆਂ ਗੱਲਾਂ ਸੁਣਕੇ ਤਾਂ ਮੈਂ ਇਸ ਪਾਸੇ ਲੱਗਾ ਹਾਂ, ਪਰ ਤੂੰ ਅਜੇ ਤਕ ਖਾਲੀ ਹੀ ਹੈਂ?'

'ਹਾਂ ਧੰਨਾ ਜੀ, ਮੇਰੀਆਂ ਤਾਂ ਗੱਲਾਂ ਹੀ ਗੱਲਾਂ ਹਨ। ਇਹ ਗੱਲਾਂ ਕਰਕੇ ਅਸੀਂ ਲੋਕਾਂ ਨੂੰ ਸੁਣਾਉਂਦੇ ਹਾਂ ਤੇ ਉਦਰ-ਪੂਰਨਾ ਕਰਦੇ ਹਾਂ। ਇਸ ਲਈ

ਪੇਸ਼ਾਵਰ ਲੋਕਾਂ ਨੂੰ ਠਾਕੁਰ ਦੇ ਦਰਸ਼ਨ ਕਿਥੇ? ਸਾਡੇ ਵਿਚ ਭਾਵਨਾ ਵੀ ਗੱਲਾਂ ਵਾਲੀ ਹੀ ਹੈ, ਤੇ ਦ੍ਰਿੜ੍ਹਤਾ ਅਤੇ ਅਡੋਲਤਾ ਤਾਂ ਹੈ ਹੀ ਨਹੀਂ, ਇਸ ਲਈ ਸਾਨੂੰ ਠਾਕੁਰ ਜੀ ਦੇ ਦਰਸ਼ਨ ਕਿਵੇਂ ਹੋਣ? ਹਾਂ, ਤੁਸੀਂ ਕ੍ਰਿਪਾ ਕਰੋ, ਤੁਸਾਂ ਭੋਲੇ-ਭਾਅ ਨਾਲ ਠਾਕੁਰ ਨੂੰ ਰੀਝਾ ਲਿਆ ਹੈ। ਉਹ ਸਰਬ ਪਦਾਰਥਾਂ ਦਾ ਦਾਤਾ, ਰਿੱਧੀਆਂ ਸਿੱਧੀਆਂ ਦਾ ਮਾਲਕ ਤੁਹਾਡੀ ਸਰਲ ਭਾਵਨਾ ਤੇ ਰੀਝ ਕੇ ਤੁਹਾਡਾ ਅਨੁਸਾਰੀ ਹੋ ਗਿਆ ਹੈ। ਇਸ ਲਈ ਕ੍ਰਿਪਾ ਕਰੋ, ਮੈਨੂੰ ਵੀ ਦਰਸ਼ਨ ਕਰਵਾ ਦਿਓ।

ਕਹਿੰਦੇ ਹਨ ਕਿ ਉਸ ਪੰਡਤ ਨੂੰ ਧੰਨਾ ਜੀ ਉਸ ਦੀਆਂ ਗਊਆਂ ਚਾਰਦੇ ਭਗਵਾਨ ਕੋਲ ਲੈ ਗਏ ਤੇ ਕਿਹਾ, ਔਹ ਦੇਖ ਭਗਵਾਨ ਕੈਸੀ ਸੁੰਦਰ ਸ਼ਕਲ ਵਾਲੇ ਹਨ, ਮੈਂ ਤਾਂ ਆਖਦਾ ਵੀ ਨਹੀਂ ਪਰ ਮੇਰੇ ਕੰਮ ਆਪ ਹੀ ਕਰ ਰਹੇ ਹਨ।'

'ਪਰ ਧੰਨਾ ਜੀ ਮੈਨੂੰ ਤਾਂ ਨਜ਼ਰ ਨਹੀਂ ਆਉਂਦੇ।'

ਇਹ ਕਹਿ ਕੇ ਉਸ ਨੇ ਫਿਰ ਧੰਨਾ ਜੀ ਦੇ ਚਰਨ ਫੜ ਲਏ ਤੇ ਬੋਲਿਆ—

ਭਗਵਾਨ ਨੂੰ ਬੇਨਤੀ ਕਰੋ। ਉਹ ਦਰਸ਼ਨ ਦੇਣ ਵਾਲੇ ਨੇਤਰ ਮੈਨੂੰ ਵੀ ਦੇ ਦੇਵੇ।

ਧੰਨਾ ਜੀ ਨੇ ਬ੍ਰਾਹਮਣ ਨੂੰ ਦਰਸ਼ਨ ਦੇਣ ਲਈ ਬੇਨਤੀ ਕੀਤੀ, ਤਾਂ ਠਾਕੁਰ ਜੀ ਨੇ ਕਿਹਾ 'ਧੰਨਿਆ, ਇਹ ਦਰਸ਼ਨ ਦੇਣ ਦੇ ਲਾਇਕ ਨਹੀਂ ਹੈ, ਇਸ ਦਾ ਮਨ ਤਾਂ ਪਾਪਾਂ ਤੇ ਠੱਗੀਆਂ ਨਾਲ ਭਰਿਆ ਪਿਆ ਹੈ ਤੂੰ ਕਹਿੰਦਾ ਹੈਂ ਕਿ ਇਸ ਦੀ ਕ੍ਰਿਪਾ ਕਰਕੇ ਤੈਨੂੰ ਦਰਸ਼ਨ ਹੋਏ ਹਨ, ਪਰ ਇਸ ਨੇ ਤੇਰੇ ਨਾਲ ਕੀ ਠੱਗੀ ਕੀਤੀ ਸੀ, ਗਊ ਲੈ ਕੇ ਤੇ ਲੂਣ ਮਿਰਚਾਂ ਕੁਟਣ ਵਾਲਾ ਪੱਥਰ ਤੈਨੂੰ ਦਿੱਤਾ ਸੀ, ਇਹ ਤੈਨੂੰ ਕਮਲਾ ਤੇ ਸ਼ੁਦਾਈ ਸਮਝਦਾ ਸੀ, ਬੇਸਮਝ ਤੇ ਮੂਰਖ ਸਮਝਦਾ ਸੀ, ਕੀ ਮੈਂ ਆਪਣੇ ਭਗਤ ਨੂੰ ਮੂਰਖ ਸਮਝਣ ਵਾਲੇ ਨੂੰ ਆਪਣੇ ਦਰਸ਼ਨ ਦੇ ਦਿਆਂ? ਇਹ ਨਹੀਂ ਹੋ ਸਕਦਾ।

ਪਰ ਧੰਨਾ ਜੀ ਦੇ ਬੇਨਤੀਆਂ ਕਰਨ 'ਤੇ ਉਸ ਬ੍ਰਾਹਮਣ ਨੂੰ ਦਰਸ਼ਨ ਦਿੱਤੇ। ਦਰਸ਼ਨ ਨਹੀਂ ਦਿੱਤੇ, ਸਗੋਂ ਦਰਸ਼ਨ ਦੇ ਕੇ ਉਸ ਦੀ ਕਾਇਆ ਕਲਪ

ਕਰ ਦਿੱਤੀ, ਜਨਮਾਂ ਜਨਮਾਂਤਰਾਂ ਦੀ ਮੈਲ ਨੂੰ ਉਸ ਦੇ ਹਿਰਦੇ ਵਿਚੋਂ ਦੂਰ ਕਰ ਦਿੱਤਾ।

ਭਗਤ ਧੰਨਾ ਜੀ ਦਾ ਜਸ ਫੈਲ ਗਿਆ, ਤੇ ਧੰਨਾ ਜੀ ਐਸੇ ਸਿਮਰਨ ਤੇ ਸੇਵਾ ਵਿਚ ਲੱਗੇ ਕਿ ਦੂਰ ਦੂਰ ਤੋਂ ਸਾਧੂ ਸੰਤ ਆਪਦੇ ਦਰਸ਼ਨ ਕਰਨ ਆਉਂਦੇ ਤੇ ਧੰਨਾ ਜੀ ਦੇ ਮਨ ਵਿਚ ਏਨਾ ਚਾਨਣ ਹੋ ਗਿਆ ਕਿ ਉਹ ਭੂਤ, ਭਵਿੱਖ ਦੇ ਜਾਣੂ ਬ੍ਰਹਮ-ਗਿਆਨੀ ਹੋ ਗਏ। ਆਪ ਕਾਂਸ਼ੀ ਗਏ ਤੇ ਉਥੇ ਜਾ ਕੇ ਰਾਮਾ ਨੰਦ ਜੀ ਨੂੰ ਗੁਰੂ ਧਾਰਨ ਕਰਨ ਮਗਰੋਂ ਪੂਰੇ ਸੰਤ ਭਗਤ ਦੇ ਦਰਜੇ ਤਕ ਜਾ ਪੁੱਜੇ।

## ਰਾਜਾ ਸ਼ਿਵੀ

***ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥***

*(ਬਿਹਾਗੜਾ ਮ: ੫)*

ਰਾਜਾ ਸ਼ਿਵੀ ਇਕ ਪ੍ਰਸਿੱਧ ਮਹਾਤਮਾ ਰਾਜਾ ਹੋਇਆ ਹੈ, ਇਸ ਦੀ ਵਾਰੀ ਤਪਸਿਆ ਨੂੰ ਵੇਖ ਕੇ ਇਕ ਵਾਰ ਇੰਦਰ ਅਤੇ ਦੇਵਤਾ ਨੇ ਇਸ ਨੂੰ ਉਚ ਆਦਰਸ਼ ਤੋਂ ਡੇਗਣਾ ਚਾਹਿਆ। ਸੋ ਇੰਦਰ ਨੇ ਬਾਜ਼ ਦਾ ਰੂਪ ਧਾਰਨ ਕਰ ਲਿਆ ਅਤੇ ਅਗਨੀ ਦੇਵਤਾ ਨੇ ਕਬੂਤਰ ਦਾ। ਬਾਜ ਦੇ ਅਗੇ ਕਬੂਤਰ ਉਡਦਾ ਉਡਦਾ ਰਾਜੇ ਸ਼ਿਵੀ ਦੀ ਗੋਦੀ ਵਿਚ ਜਾ ਡਿੱਗਾ, ਅਤੇ ਰੱਖਿਆ ਵਾਸਤੇ ਬੇਨਤੀ ਕੀਤੀ। ਪਿਛੇ ਆਉਂਦਾ ਬਾਜ ਵੀ ਰਾਜੇ ਕੋਲ ਆ ਬੈਠਾ ਅਤੇ ਆਪਣੇ ਸ਼ਿਕਾਰ ਕਬੂਤਰ ਨੂੰ ਮੰਗਣ ਲੱਗਾ। ਰਾਜੇ ਨੇ ਬਾਜ ਨੂੰ ਕਿਹਾ ਕਿ ਇਹ ਮੇਰੀ ਸ਼ਰਨ ਆਇਆ ਹੈ, ਇਸ ਦੀ ਰੱਖਿਆ ਕਰਨਾ ਮੇਰਾ ਪਰਮ-ਧਰਮ ਹੈ, ਇਸ ਨੂੰ ਮੈਂ ਤੈਨੂੰ ਦੇ ਨਹੀਂ ਸਕਦਾ।

ਬਾਜ ਨੇ ਕਿਹਾ ਜੇ ਤੂੰ ਇਸ ਨੂੰ ਮੇਰੇ ਹਵਾਲੇ ਨਹੀਂ ਕਰੇਂਗਾ। ਤਾਂ ਮੈਂ ਤੇਰੇ ਦੁਆਰੇ ਉਤੇ ਭੁਖਾ ਮਰ ਜਾਵਾਂਗਾ। ਮੇਰੀ ਹੱਤਿਆ ਦਾ ਤੈਨੂੰ ਪਾਪ ਲੱਗੇਗਾ।

ਰਾਜਾ ਨੇ ਦੋਹਾਂ ਦੀ ਗੱਲ ਨੂੰ ਵਿਚਾਰਿਆ ਕਿ ਇਕ ਸ਼ਰਨ ਆਇਆ

ਹੈ ਉਸ ਦੀ ਰੱਖਿਆ ਕਰਨੀ ਵੀ ਧਰਮ ਹੈ, ਅਤੇ ਦੂਜਾ ਐਡੀ ਦੂਰੋਂ ਸ਼ਿਕਾਰ ਦੇ ਪਿੱਛੇ ਆਇਆ ਹੈ, ਜੇ ਉਸ ਨੂੰ ਸ਼ਿਕਾਰ ਨਾ ਮਿਲਿਆ ਤਾਂ ਉਹ ਭੁੱਖਾ ਮਰ ਜਾਵੇਗਾ, ਇਸ ਦੀ ਜਿੰਦ ਬਚਾਉਣੀ ਵੀ ਧਰਮ ਹੈ।

ਇਹਨਾਂ ਦੋਹਾਂ ਦੀ ਰੱਖਿਆ ਕਰਨ ਵਾਸਤੇ ਰਾਜੇ ਨੇ ਬਾਜ ਨੂੰ ਕਿਹਾ ਕਿ ਤੂੰ ਕਤੂਬਰ ਦੇ ਬਦਲੇ ਮੇਰਾ ਮਾਸ ਲੈ ਕੇ ਆਪਣੀ ਭੁੱਖ ਮਿਟਾ ਲੈ। ਬਾਜ ਨੇ ਕਿਹਾ ਚੰਗਾ। ਜੇ ਕਬੂਤਰ ਦੇ ਬਰਾਬਰ ਤੋਲ ਕੇ ਤੂੰ ਆਪਣਾ ਮਾਸ ਦੇ ਦੇਵੇਂ ਤਾਂ ਮੈਂ ਕਬੂਤਰ ਨੂੰ ਛੱਡ ਦੇਂਦਾ ਹਾਂ।

ਤਦ ਰਾਜੇ ਨੇ ਆਪਣੇ ਪੱਟ ਨਾਲੋਂ ਮਾਸ ਚੀਰ ਕੇ ਤੱਕੜੀ ਦੇ ਇਕ ਛਾਬੇ ਵਿਚ ਪਾਇਆ ਅਤੇ ਦੂਜੇ ਪਾਸੇ ਕਬੂਤਰ। ਜਦ ਪਟ ਦਾ ਮਾਸ ਕਬੂਤਰ ਦੇ ਬਰਾਬਰ ਨਾ ਹੋਇਆ ਤਾਂ ਰਾਜੇ ਨੇ ਪਹਿਲਾਂ ਆਪਣੀ ਇਕ ਲੱਤ ਦਾ, ਫਿਰ ਦੂਜੀ ਲੱਤ ਦਾ ਅਤੇ ਫੇਰ ਹੋਰ ਸਰੀਰ ਦਾ ਮਾਸ ਵੱਢ ਕੇ ਤੱਕੜੀ ਵਿਚ ਪਾਇਆ ਪਰ ਮਾਸ ਕਬੂਤਰ ਨਾਲੋਂ ਘੱਟ ਹੀ ਰਿਹਾ। ਅੰਤ ਨੂੰ ਜਦ ਕਿਸੇ ਅੰਗ 'ਤੇ ਮਾਸ ਨਾ ਰਿਹਾ ਤਾਂ ਰਾਜਾ ਆਪਣਾ ਸਿਰ ਵੱਢਕੇ ਤੱਕੜੀ ਵਿਚ ਪਾਉਣ ਲੱਗਾ।

ਜਦ ਰਾਜਾ ਸਿਰ ਵੱਢਣ ਲੱਗਾ ਤਾਂ ਬਾਜ ਰੂਪ ਇੰਦਰ ਨੇ ਹੱਥ ਫੜ ਲਿਆ, ਅਤੇ ਧੰਨ ਧੰਨ ਕਰਕੇ ਰਾਜਾ ਸ਼ਿਵੀ ਦੀ ਜੈ ਜੈ ਕਾਰ ਕੀਤੀ। ਜੋ ਸ਼ਰਨ ਆਇਆਂ ਦੀ ਰੱਖਿਆ ਵਾਸਤੇ ਆਪਣਾ ਸਿਰ ਵੀ ਦੇਣ ਨੂੰ ਤਿਆਰ ਹੋ ਗਿਆ, ਪਰ ਸ਼ਰਨ ਆਏ ਨੂੰ ਫੜ ਕੇ ਦੂਜੇ ਦੇ ਹਵਾਲੇ ਕਰਨ ਨੂੰ ਤਿਆਰ ਨਾ ਹੋਇਆ।

ਯਥਾ: —

***ਹਉ ਬਲਿਹਾਰੀ ਸਤਿਗੁਰ ਪੂਰੇ॥ ਸਰਣਿ ਕੇ ਦਾਤੇ ਬਚਨ ਕੇ ਸੂਰੇ॥***
***ਐਸਾ ਪ੍ਰਭੁ ਮਿਲਿਆ ਸੁਖਦਾਤਾ ਵਿਛੁੜਿ ਨ ਕਤ ਹੀ ਜਾਸਾ ਹੇ॥***

*(ਪੰਨਾ ੧੦੭੩)*



# ਮਾਇਆ ਦਾ ਚਲਿੱਤਰ

## ਸਾਂਕਲ ਜੇਵਰੀ ਲੇਹੈ ਆਈ॥

ਇਕ ਸਮੇਂ ਮਾਇਆ ਇਸਤਰੀ ਰੂਪ ਧਾਰ ਕੇ ਹੱਥਾਂ ਵਿਚ ਸੰਗਲ ਤੇ ਜੇਵਰੀ ਲੈ ਕੇ ਜੰਗਲ ਵਿਚ ਆਈ ਤੇ ਇਕ ਤਪੱਸੀ ਨੂੰ ਮਿਲੀ। ਉਹ ਤਪੱਸੀ ਨੇ ਪੁਛਿਆ ਕਿ ਹੇ ਦੇਵੀ! ਇਹ ਹੱਥ ਵਿਚ ਸੰਗਲ ਤੇ ਜੇਵਰੀਆਂ ਕਿਸ ਵਾਸਤੇ ਫੜੀਆਂ ਹੋਈਆਂ ਹਨ? ਤਾਂ ਮਾਇਆ ਨੇ ਕਿਹਾ ਹੇ ਤਪਸੀ ! ਜੋ ਬੜੇ ਬੜੇ ਵਿਰਕਤ ਮਹਾਤਮਾ ਆਪਣੇ ਆਪ ਨੂੰ ਅਖਵਾਉਂਦੇ ਹਨ, ਤਿੰਨਾਂ ਵਾਸਤੇ ਤਾਂ ਸੰਗਲ ਲਿਆਂਦੇ ਹਨ। ਪਰ ਜੋ ਛੋਟੇ ਛੋਟੇ ਸੰਤ ਹਨ ਉਹਨਾਂ ਦੇ ਫਸਾਵਣੇ ਲਈ ਇਹ ਜੇਵਰੀਆਂ ਲਿਆਂਦੀਆਂ ਹਨ।

ਤਾਂ ਤਪਸੀ ਨੇ ਕਿਹਾ ਮੇਰੇ ਵਾਸਤੇ ਕੀ ਲਿਆਂਦਾ ਈ? ਮਾਇਆ ਨੇ ਕਿਹਾ ਤੇਰੇ ਜਿਹੇ ਟਟੂਆਂ ਵਾਸਤੇ ਮੈਂ ਕੀ ਲਿਆਉਣਾ ਸੀ, ਤੇਰੇ ਉਪਰ ਤਾਂ ਰੱਸੀ ਤੋਂ ਬਿਨਾਂ ਹੀ ਮੈਂ ਚੜ੍ਹ ਸਕਦੀ ਹਾਂ। ਤਪੱਸੀ ਨੇ ਕ੍ਰੋਧ ਨਾਲ ਆਪਣਾ ਚਿਮਟਾ ਬੜੇ ਜੋਰ ਨਾਲ ਮਾਯਾ ਦੇ ਮੱਥੇ 'ਪੁਰ ਮਾਰਿਆ ਤੇ ਕਹਿਣ ਲੱਗਾ ਮੈਨੂੰ ੧੨ ਸਾਲ ਤਪਸਿਆ ਕਰਦੇ ਨੂੰ ਹੋਏ ਹਨ, ਤੂੰ ਮੈਨੂੰ ਛਲ ਸਕਦੀ ਹੈਂ।

ਤਦੋਂ ਮਾਇਆ ਤਿਸ ਵੇਲੇ ਛਪਣ ਹੋ ਗਈ। ਪਰੰਤੂ ਕੁਝ ਮਹੀਨਿਆਂ ਮਗਰੋਂ ਮਾਇਆ ਸੁੰਦਰ ਲੜਕੀ ਦਾ ਰੂਪ ਧਾਰ ਕੇ ਤੇ ਰਾਤ ਵੇਲੇ ਤਪਸੀ ਦੀ ਕੁਟੀਆ ਪਾਸ ਆ ਕੇ ਰੋਵਣ ਲੱਗੀ। ਤਪਸੀ ਜੀ ਕੁਟੀਆ ਤੋਂ ਬਾਹਰ ਆ ਕੇ ਕਹਿਣ ਲੱਗਾ ਹੇ ਦੇਵੀ, ਤੂੰ ਕੌਣ ਹੈਂ ਤੇ ਤੂੰ ਕਿਉਂ ਰੁਦਨ ਕਰਦੀ ਹੈਂ? ਮਾਇਆ ਨੇ ਕਿਹਾ ਜੀ ਮੈਂ ਆਪਣੇ ਮਾਤਾ ਪਿਤਾ ਦੇ ਨਾਲ ਆਪਣੇ ਨਾਨਕਿਆਂ ਦੇ ਨਗਰ ਜਾ ਰਹੀ ਸਾਂ। ਤੇ ਮੇਰੇ ਮਾਤਾ ਪਿਤਾ ਅਗੇ ਨਿਕਲ ਗਏ ਹਨ ਤੇ ਮੈਂ ਕੱਲੀ ਰਹਿ ਗਈ ਹਾਂ। ਮੈਂ ਸੁਣਿਆ ਹੋਇਆ ਹੈ ਕਿ ਸੰਤ ਮਹਾਤਮਾ ਦਇਆਵਾਨ ਹੁੰਦੇ ਹਨ। ਆਪ ਕ੍ਰਿਪਾ ਕਰਕੇ ਮੈਨੂੰ ਨਾਨਕੇ ਪਹੁੰਚਾ ਦੇਵੋ।

ਤਪਸੀ ਦੇ ਮਨ ਵਿਚ ਦਇਆ ਆ ਗਈ। ਤਿਸ ਲੜਕੀ ਨੂੰ ਨਾਲ ਲੈ

ਕੇ ਤੁਰ ਪਿਆ। ਰਸਤੇ ਵਿਚ ਮਾਇਆ ਕਹਿਣ ਲੱਗੀ, ਆਪ ਮੇਰੀ ਉਂਗਲੀ ਪਕੜ ਲਵੋ। ਕਿਉਂਕਿ ਇਸ ਬਣ ਵਿਚ ਗਿੱਦੜ ਆਦਿ ਬੋਲਦੇ ਹਨ, ਤੇ ਮੈਨੂੰ ਬੜਾ ਡਰ ਲਗਦਾ ਹੈ ਤਾਂ ਤਪਸੀ ਨੇ ਉਂਗਲੀ ਪਕੜ ਲੀਤੀ।

ਜਿਸ ਵੇਲੇ ਅਗੇ ਗਏ ਤਾਂ ਮਾਇਆ ਨੇ ਆਪਣੀ ਸ਼ਕਤੀ ਨਾਲ ਇਕ ਨਦੀ ਰਚ ਦਿੱਤੀ। ਮਾਇਆ ਨੇ ਕਿਹਾ ਮੈਂ ਨਦੀ ਵਿਚ ਡੁਬ ਜਾਵਾਂਗੀ। ਮੈਨੂੰ ਆਪ ਚੁੱਕ ਕੇ ਪਾਰ ਲੰਘਾ ਦੇਵੋ। ਤਾਂ ਤਪਸੀ ਦੇ ਮਨ ਵਿਚ ਦਇਆ ਆ ਗਈ, ਮਾਇਆ ਨੂੰ ਮੋਢਿਆਂ ਪਰ ਚੁੱਕ ਲੀਤਾ। ਜਲ ਡੂੰਘਾ ਸੀ, ਜਦ ਨਦੀ ਦੇ ਵਿਚਕਾਰ ਗਏ ਤਾਂ ਮਾਇਆ ਤਪਸੀ ਨੂੰ ਅੱਡੀਆਂ ਮਾਰਦੀ ਹੋਈ ਟੱਟੂ ਦੀ ਤਰ੍ਹਾਂ ਪ੍ਰੇਰਣ ਲੱਗੀ ਅਤੇ ਮੁਖੋਂ ਕਿਹਾ—

ਦੇਖ ਤਪਸੀ ਤੈਨੂੰ ਮੈਂ ਸੰਗਲੀ ਤੇ ਜੇਵਰੀ ਤੋਂ ਬਿਨਾਂ ਟੱਟੂ ਬਣਾ ਲਿਤਾ ਹੈ।

ਤਪਸੀ ਨੇ ਉਸੀ ਵੇਲੇ ਮਾਇਆ ਨੂੰ ਥਲੇ ਸਿਟ ਦਿੱਤਾ। ਤਿਸ ਵੇਲੇ ਨਾ ਹੀ ਮਾਇਆ ਰਹੀ ਤੇ ਨਾ ਹੀ ਨਦੀ ਰਹੀ। ਤਪਸੀ ਅਸਚਰਜ ਹੋ ਕੇ ਸੋਚੀਂ ਪੈ ਗਿਆ ਕਿ ਇਹ ਕੀ ਹੋ ਗਿਆ।

## ਭਾਈ ਜੀਵਾ ਜੀ

**ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥**

ਸ੍ਰੀ ਗੁਰੂ ਅੰਗਦ ਦੇਵ ਜੀ ਵਾਸਤੇ ਉਨ੍ਹਾਂ ਦਾ ਅਨਿਨ ਭਗਤ ਭਾਈ ਜੀਵਾ, ਹਰ ਰੋਜ਼ ਸਵੇਰੇ ਆਪ ਜੀ ਵਾਸਤੇ ਦਹੀਂ ਖਿਚੜੀ ਦਾ ਭੋਜਨ ਤਿਆਰ ਕਰਕੇ ਲਿਜ਼ਾਂਦਾ ਹੁੰਦਾ ਸੀ। ਇਕ ਦਿਨ ਗਰਮੀ ਦਾ ਰੁੱਤ ਸੀ ਅਤੇ ਜਦ ਭਾਈ ਜੀਵਾ ਆਪ ਜੀ ਵਾਸਤੇ ਭੋਜਨ ਤਿਆਰ ਕਰਕੇ ਤੁਰਨ ਲੱਗਾ ਤਾਂ ਬੜੀ ਹਨੇਰੀ ਚੱਲ ਪਈ। ਭਾਈ ਜੀਵਾ ਨੇ ਭੋਜਨ ਦਾ ਸਮਾਂ ਲੰਘਦਾ ਵੇਖ ਕੇ ਅਰਦਾਸ ਕੀਤੀ ਕਿ ਸੱਚੇ ਪਾਤਸ਼ਾਹ! ਵਾਹਿਗੁਰੂ ਅਕਾਲ ਪੁਰਖ ਜੀ ! ਹਨੇਰੀ ਬੰਦ ਹੋ ਜਾਵੇ ਤਾਂ ਮੈਂ ਗੁਰੂ ਸਾਹਿਬ ਜੀ ਨੂੰ ਨੀਯਤ ਸਮੇਂ 'ਤੇ ਭੋਜਨ ਛਕਾ ਸਕਾਂ, ਕ੍ਰਿਪਾ ਕਰੋ ਹਨੇਰੀ ਬੰਦ ਹੋ ਜਾਵੇ। ਭਾਈ ਜੀ ਦੀ ਅਰਦਾਸ ਨਾਲ ਹਨੇਰੀ ਬੰਦ ਹੋ ਗਈ। ਭਾਈ

ਜੀ ਭੋਜਨ ਲੈ ਕੇ ਸਤਿਗੁਰੂ ਪਾਸ ਪਹੁੰਚ ਗਏ। ਮੱਥਾ ਟੇਕਿਆ ਸੀਸ ਨਿਵਾਇਆ ਭੋਜਨ ਛਕਣ ਵਾਸਤੇ ਬੇਨਤੀ ਕੀਤੀ ਪਰ ਸਤਿਗੁਰੂ ਜੀ ਨੇ ਭਾਈ ਜੀ ਵੱਲ ਪਿੱਠ ਕਰ ਲਈ ਅਤੇ ਜੇ ਭਾਈ ਜੀ ਫਿਰ ਦੂਜੇ ਪਾਸੇ ਸਾਹਮਣੇ ਹੋਏ ਤਾਂ ਗੁਰੂ ਸਾਹਿਬ ਜੀ ਨੇ ਫਿਰ ਉਸ ਵੱਲ ਪਿੱਠ ਮੋੜ ਲਈ। ਇਹ ਕੌਤਕ ਵੇਖ ਕੇ ਭਾਈ ਜੀ ਨੇ ਜਦ ਹੱਥ ਜੋੜਕੇ ਇਸ ਨਾਰਾਜ਼ਗੀ ਦਾ ਕਾਰਨ ਪੁੱਛਿਆ ਤਾਂ ਆਪ ਜੀ ਨੇ ਫੁਰਮਾਇਆ ਕਿ ਤੂੰ ਹਨ੍ਹੇਰੀ ਬੰਦ ਕਰਨ ਦੀ ਅਰਦਾਸ ਕਰਕੇ ਵਾਹਿਗੁਰੂ ਦੇ ਭਾਣੇ ਵਿਚ ਦਖਲ਼ ਦਿੱਤਾ ਹੈ। ਇਸ ਹਨ੍ਹੇਰੀ ਨਾਲ ਕਈ ਜੀਵਾਂ ਨੂੰ ਉਸ ਥਾਂ ਖਾਣਾ ਪਹੁੰਚਣਾ ਸੀ ਜਿਥੇ ਸਧਾਰਨ ਢੰਗ ਨਾਲ ਨਹੀਂ ਪਹੁੰਚ ਸਕਦਾ। ਸੋ ਤੂੰ ਇਹ ਬੜੀ ਅਵੱਗਿਆ ਕੀਤੀ ਹੈ, ਇਸ ਕਰਕੇ ਇਤਨੇ ਜੀਵਾਂ ਦਾ ਖਾਣਾ ਜੋ ਵਾਹਿਗੁਰੂ ਦੀ ਇੱਛਾ ਅਨੁਸਾਰ ਸੁਤੇ ਸਿਧ ਉਹਨਾਂ ਨੂੰ ਮਿਲਣਾ ਸੀ। ਤੂੰ ਉਸ ਵਿਚ ਰੁਕਾਵਟ ਪਾ ਕੇ ਪਹੁੰਚਣ ਨਹੀਂ ਦਿੱਤਾ। ਸਾਨੂੰ ਭੋਜਨ ਦੇਰੀ ਨਾਲ ਮਿਲ ਜਾਂਦਾ ਤਾਂ ਕੋਈ ਗੱਲ ਨਹੀਂ ਸੀ। ਪਰ ਵਾਹਿਗੁਰੂ ਦੀ ਚੱਲ ਰਹੀ ਕਾਰ ਨੂੰ ਆਪਣੀ ਇੱਛਾ ਦੇ ਉਲਟ ਸਮਝ ਕੇ ਉਸ ਨੂੰ ਰੋਕਣਾ, ਮਹਾਂ ਪਾਪ ਹੈ।

ਭਾਈ ਜੀਵੇ ਨੇ ਆਪ ਜੀ ਤੋਂ ਇਹ ਬਚਨ ਸੁਣਕੇ ਅਗੇ ਤੋਂ ਖਿਮਾ ਮੰਗੀ ਤਾਂ ਫਿਰ ਆਪ ਜੀ ਨੇ ਭੋਜਨ ਛਕਿਆ।

# ਭਗਤ ਤ੍ਰਿਲੋਚਨ ਜੀ

ਇਹ ਗੱਲ ਇਕ ਵੇਰ ਸ੍ਰੀ ਤ੍ਰਿਲੋਚਨ ਜੀ ਨੇ ਆਪਣੀ ਇਸਤਰੀ ਨੂੰ ਸਮਝਾਈ ਸੀ।

***ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥ ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥***

*(ਧਨਾਸਰੀ ਤ੍ਰਿਲੋਚਨ ਜੀ)*

ਹੇ ਤੁਛ ਬੁੱਧੀ ਕਰਕੇ ਭੁੱਲੀ ਹੋਈਏ ! ਨਰਾਇਣ ਨੂੰ ਕਿਉਂ ਨਿੰਦ ਕੇ ਦੋਸ਼ ਦੇਂਦੀ ਹੈਂ ਦੁੱਖ ਤੇ ਸੁਖ ਤਾਂ ਸਾਰੇ ਤੇਰੇ ਆਪਣੇ ਕਰਮਾਂ ਦੇ ਫਲ ਹਨ।

ਇਹ ਵਾਰਤਾ ਇਸ ਤਰ੍ਹਾਂ ਹੈ—

ਭਗਤ ਤ੍ਰਿਲੋਚਨ ਜੀ ਬੜੇ ਈਸ਼ਵਰ ਭਗਤੀ ਤੇ ਸੰਤ ਸੇਵੀ ਸਨ। ਇਕ ਦਿਨ ਉਹਨਾਂ ਦੀ ਬਿਰਧ ਇਸਤਰੀ ਨੇ ਬੇਨਤੀ ਕੀਤੀ-ਹੇ ਪ੍ਰਭੂ! 'ਹੁਣ ਬਿਰਧ ਅਵਸਥਾ ਦੇ ਕਾਰਨ ਮੇਰੇ ਤੋਂ ਸੇਵਾ ਨਹੀਂ ਹੋ ਸਕਦੀ, ਜੇ ਕੋਈ ਨੌਕਰ ਮਿਲ ਜਾਵੇ ਤਾਂ ਚੰਗਾ ਹੋਵੇ।'

ਭਗਤਣੀ ਦੀ ਇੱਛਾ ਜਾਣ ਕੇ ਅੰਤਰਜਾਮੀ ਪ੍ਰਮਾਤਮਾ ਸੇਵਕ ਦਾ ਰੂਪ ਧਾਰ ਕੇ ਭਗਤ ਜੀ ਦੇ ਘਰ ਅੱਗੇ ਆ ਖੜ੍ਹਾ ਹੋਇਆ। ਭਗਤਣੀ ਨੇ ਉਸ ਦੀ ਨੌਕਰਾਂ ਵਾਲੀ ਦਸ਼ਾ ਨੂੰ ਦੇਖ ਕੇ ਪੁੱਛਿਆ ਕਿ ਕਾਕਾ ! ਤੂੰ ਨੌਕਰੀ ਕਰਨੀ ਹੈ? ਅੰਤਰਜਾਮੀ ਰੂਪੀ ਸੇਵਕ ਨੇ ਕਿਹਾ ਹਾਂ ਮਾਤਾ ਜੀ! ਨੌਕਰੀ ਕਰਨੀ ਹੈ। ਜਦ ਭਗਤਣੀ ਨੇ ਪੁੱਛਿਆ ਕਿ ਤਨਖਾਹ ਕੀ ਲਵੇਂਗਾ? ਤਾਂ ਸੇਵਕ ਨੇ ਉਤਰ ਦਿੱਤਾ ਕਿ ਮੈਂ ਤਨਖਾਹ ਕੋਈ ਨਹੀਂ ਲੈਂਦਾ ਹੁੰਦਾ, ਕੇਵਲ ਰੋਟੀ ਹੀ ਖਾਂਦਾ ਹਾਂ। ਪਰ ਸ਼ਰਤ ਕੇਵਲ ਇਹ ਹੈ ਕਿ ਜਦ ਕੋਈ ਮੇਰੀ ਨਿੰਦਾ ਕਰੇ ਤਾਂ ਮੈਂ ਫਿਰ ਉਸ ਦੀ ਨੌਕਰੀ ਨਹੀਂ ਕਰਦਾ।

ਉਸ ਦੀ ਇਹ ਗੱਲ ਸੁਣ ਕੇ ਭਗਤਣੀ ਨੇ ਬੜੀ ਪ੍ਰਸੰਨਤਾ ਪ੍ਰਗਟ ਕੀਤੀ ਅਤੇ ਉਸ ਨੇ ਆਪਣਾ ਸੇਵਕ ਰੱਖ ਲਿਆ। ਜਦ ਸੰਧਿਆ ਵੇਲੇ ਭਗਤ ਜੀ ਘਰ ਆਏ ਤਾਂ ਉਹਨਾਂ ਨੂੰ ਵੀ ਇਹ ਸਾਰੀ ਗੱਲ ਦੱਸ ਦਿੱਤੀ।

ਸੇਵਕ ਬੜੇ ਉਤਸ਼ਾਹ ਤੇ ਪ੍ਰੇਮ ਨਾਲ ਸਾਰਾ ਘਰ ਦਾ ਕੰਮ ਕਰਕੇ ਭਗਤਣੀ ਨੂੰ ਪ੍ਰਸੰਨ ਰੱਖਦਾ। ਜਿਤਨੀ ਰੋਟੀ ਸੇਵਕ ਨੂੰ ਖਾਣ ਵਾਸਤੇ ਭਗਤਣੀ ਦੇਵੇ ਉਤਨੀ ਹੀ ਖਾ ਕੇ ਸੰਤੁਸ਼ਟ ਰਹਿੰਦਾ। ਨਾ ਹੋਰ ਮੰਗਦਾ ਨਾ ਅਣਖਾਧੀ ਪਿਛੇ ਛੱਡਦਾ। ਕੁਝ ਸਮੇਂ ਉਪਰੰਤ ਭਗਤਣੀ ਸੇਵਕ ਦਾ ਪਰਤਾਵਾ ਲੈਣ ਲੱਗੀ ਕਿ ਵੇਖਾਂ ਇਹ ਕਿੰਨਾ ਕੁ ਅੰਨ ਖਾਂਦਾ ਹੈ। ਭਗਤਣੀ ਰੋਟੀਆਂ ਰੱਖੀ ਜਾਵੇ ਅਤੇ ਸੇਵਕ ਚੁਪ ਕਰ ਕੇ ਖਾਈ ਜਾਵੇ। ਇਸ ਤਰ੍ਹਾਂ ਜਦ ਸਾਰਾ ਅੰਨ ਮੁਕ ਗਿਆ ਤਾਂ ਭਗਤਣੀ ਗੁਆਂਢਣ ਪਾਸੋਂ ਆਟਾ ਹੁਦਾਰਾ ਲੈਣ ਚਲੀ ਗਈ। ਅਗੋਂ

ਗੁਆਂਢਣ ਨੇ ਸੁਭਾਵਕ ਹੀ ਇਸ ਦਾ ਕਾਰਣ ਪੁੱਛਿਆ, ਤਾਂ ਭਗਤਣੀ ਨੇ ਕਿਹਾ 'ਭੈਣ ਕੀ ਦਸਾਂ ਸਾਡਾ ਸੇਵਕ ਪਤਾ ਨਹੀਂ ਕੀ ਬਲਾ ਹੈ, ਇਸ ਦਾ ਢਿੱਡ ਹੈ ਕਿ ਖੂਹ ਹੈ ਜੋ ਰਿਧਾ ਪੱਕਾ ਸੀ ਸਭ ਖਾ ਗਿਆ ਹੈ ਅਤੇ ਅਜੇ ਵੀ ਭੁਖਾ ਹੀ ਹੈ। ਜੋ ਦੇਵਾਂ ਸੋ ਖਾਈ ਜਾਂਦਾ ਹੈ ਰੱਜਦਾ ਕਦੇ ਹੀ ਨਹੀਂ।

ਇਸ ਤਰ੍ਹਾਂ ਨਾਲ ਸੇਵਕ ਦੀ ਨਿੰਦਿਆ ਕਰ ਕੇ ਜਦ ਭਗਤਣੀ ਘਰ ਵਾਪਸ ਆਈ ਤਾਂ ਸੇਵਕ ਲੋਪ ਹੋ ਗਿਆ। ਇਹ ਵੇਖ ਕੇ ਭਗਤਣੀ ਪਰਮਾਤਮਾ ਦੀ ਨਿੰਦਾ ਕਰਨ ਲੱਗੀ ਅਤੇ ਘਰ ਆਏ ਭਗਤ ਜੀ ਨੂੰ ਵੀ ਕਿਹਾ-ਕਿ ਦੇਖੋ ਪ੍ਰਮਾਤਮਾ ਕਿਤਨਾ ਨਿਰਦਈ ਹੈ, ਇਤਨੇ ਵਖਤਾਂ ਨਾਲ ਸੇਵਕ ਮਿਲਿਆ ਸੀ ਉਹ ਵੀ ਨਹੀਂ ਸੂ ਰਹਿਣ ਦਿੱਤਾ, ਜ਼ਰਾ ਤਰਸ ਨਹੀਂ ਸੁ ਆਇਆ। ਇਹ ਮੈਨੂੰ ਦੁਖ ਦੇ ਕੇ ਹੀ ਰਾਜ਼ੀ ਹੈ।' ਇਤਿਆਦਿਕ ਭਗਤਣੀ ਦੇ ਹੋਰ ਵੀ ਕਈ ਉਪਲੰਭੀ ਬਚਨ ਸੁਣ ਕੇ ਭਗਤ ਜੀ ਨੇ ਉਸ ਨੂੰ ਗਵਾਰੀ (ਮੂਰਖ ਕਿਹਾ ਅਤੇ ਸਮਝਾਇਆ ਕਿ ਨਰਾਇਣ ਨੂੰ ਤੂੰ ਬੇਅਰਥ ਦੋਸ਼ ਦੇਂਦੀ ਹੈਂ। ਤੂੰ ਸੇਵਕ ਦੀ ਨਿੰਦਿਆ ਕਰਕੇ ਬੁਰਾ ਕਰਮ ਕੀਤਾ, ਇਸ ਦਾ ਫਲ ਤੈਨੂੰ ਸੇਵਕ ਦੇ ਚਲੇ ਜਾਣ ਕਰ ਕੇ ਦੁੱਖ ਮਿਲਿਆ ਹੈ। ਸੋ ਦੋਸ਼ ਤੇਰੇ ਆਪਣੇ ਕਰਮਾਂ ਦਾ ਹੈ।

*ਯਥਾ*—ਕਰਮੀ ਆਪੋ ਆਪਣੀ ਆਪੇ ਪਛੁਤਾਣੀ॥
ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥

*(ਗਉੜੀ ਮ: ੫)*

# ਮੀਰਾਂ ਬਾਈ

ਮੀਰਾਂ ਬਾਈ ਕ੍ਰਿਸ਼ਨ ਭਗਵਾਨ ਦੀ ਉਪਾਸ਼ਕ (ਭਗਤੀ ਕਰਨ ਵਾਲੀ) ਸੀ, ਜੋ ਭਗਤੀ ਕਰਦੀ ਕਰਦੀ ਉਸਦਾ ਰੂਪ ਹੀ ਹੋ ਗਈ ਸੀ। ਇਹ ਮੀਰਾਂ ਬਾਈ ਰਾਜਪੂਤਾਨੇ ਦੇ ਇਕ ਰਾਜੇ ਰਤਨ ਸਿੰਘ ਦੀ ਲੜਕੀ ਸੀ। ਜੋ ਚਤੌੜ ਦੇ ਰਾਜੇ ਭੋਜ ਸਿੰਘ ਨਾਲ ਵਿਆਹੀ ਹੋਈ ਸੀ। ਰਾਜਾ ਭੋਜ ਸਿੰਘ ਵਿਆਹ ਤੋਂ ਪਿਛੋਂ ਛੇਤੀ ਹੀ ਕਾਲ ਵਸ ਹੋ ਗਿਆ, ਅਤੇ ਮੀਰਾਂ ਇਸ ਦੇ ਵਿਯੋਗ ਕਰਕੇ

ਪ੍ਰਭੂ ਭਗਤੀ ਕਰਨ ਲੱਗ ਪਈ। ਉਸ ਜ਼ਮਾਨੇ ਵਿਚ ਕਿਸੇ ਰਾਜ ਘਰਾਣੇ ਦੀ ਰਾਣੀ ਦਾ ਮੰਦਰ ਵਿਚ ਜਾ ਕੇ ਭਗਤੀ ਕਰਨਾ ਬਹੁਤ ਬੁਰਾ ਸਮਝਿਆ ਜਾਂਦਾ ਸੀ। ਇਸ ਕਰਕੇ ਮੀਰਾਂ ਦਾ ਦੇਵਰ ਆਪਣੇ ਘਰਾਣੇ ਦੀ ਹਤਕ ਹੁੰਦੀ ਸਮਝ ਕੇ ਇਸ ਨੂੰ ਮੰਦਰ ਵਿਚ ਜਾਣ ਤੋਂ ਬਹੁਤ ਰੋਕਦਾ ਸੀ, ਪਰ ਮੀਰਾਂ ਵਰਜੀ ਨਹੀਂ ਸੀ ਰਹਿੰਦੀ।

ਇਸ ਗੱਲ ਤੋਂ ਤੰਗ ਆ ਕੇ ਮੀਰਾਂ ਦੇ ਦੇਵਰ ਨੇ ਇਸ ਨੂੰ ਮਾਰਨ ਵਾਸਤੇ ਜਦ ਉਹ ਮੰਦਰ ਵਿਚ ਭਗਤੀ ਕਰ ਰਹੀ ਸੀ, ਇਕ ਜ਼ਹਿਰੀ ਸੱਪ ਦਾ ਪਟਾਰਾ ਭੇਜਿਆ, ਜਿਸ ਨੂੰ ਮੀਰਾਂ ਨੇ ਆਪਣੇ ਧੇਯ (ਕ੍ਰਿਸ਼ਨ ਮੂਰਤੀ ਦਾ ਰੂਪ ਸਮਝ ਕੇ ਆਪਣੇ ਗਲ਼ ਵਿਚ ਪਾ ਲਿਆ। ਅਤੇ ਸੱਪ ਨੇ ਮੀਰਾਂ ਨੂੰ ਕੋਈ ਨੁਕਸਾਨ ਨਾ ਪਹੁੰਚਾਇਆ।

ਫਿਰ ਇਕ ਵਾਰ ਮੀਰਾਂ ਦੇ ਇਸ ਦੇਵਰ ਨੇ ਮੀਰਾਂ ਨੂੰ ਜ਼ਹਿਰ ਦਾ ਪਿਆਲਾ ਭੇਜਿਆ। ਮੀਰਾਂ ਭਗਤੀ ਵਿਚ ਲੀਨ ਸੀ, ਜਦ ਭਗਤੀ ਤੋਂ ਉਠੀ ਤਾਂ ਉਹ ਪਿਆਲਾ ਉਸ ਨੂੰ ਪੇਸ਼ ਕੀਤਾ ਗਿਆ। ਮੀਰਾਂ ਨੇ ਉਸ ਨੂੰ ਠਾਕਰਾਂ ਦਾ ਚਰਨਾਮ੍ਰਿਤ ਸਮਝ ਕੇ ਪੀ ਲਿਆ ਅਤੇ ਉਸ ਜ਼ਹਿਰ ਨੇ ਵੀ ਮੀਰਾਂ ਤੇ ਕੋਈ ਅਸਰ ਨਾ ਕੀਤਾ।

ਮੀਰਾਂ ਆਪਣੇ ਧੇਯ ਕ੍ਰਿਸ਼ਨ ਮੂਰਤੀ ਦੇ ਧਿਆਨ ਵਿਚ ਜਿਸ ਨੂੰ ਉਹ ਗਿਰਧਰ ਗੋਪਾਲ ਕਹਿੰਦੀ ਸੀ, ਮਗਨ ਹੋ ਕੇ ਉਸ ਵਿਚ ਹੀ ਤਦਾਕਾਰ ਇਕਮਿਕ ਹੋ ਰਹੀ ਸੀ। ਉਸ ਨੂੰ ਸਭ ਕੁਛ ਆਪਣੇ ਪ੍ਰੀਤਮ ਦਾ ਹੀ ਰੂਪ ਦਿੱਸਦਾ ਸੀ। ਜਿਸ ਕਰਕੇ ਉਸ ਨੂੰ ਕਿਸੇ ਚੀਜ਼ ਦਾ ਬੁਰਾ ਅਸਰ ਨਹੀਂ ਹੁੰਦਾ ਸੀ।

ਅੰਤ ਸਮੇਂ ਮੀਰਾਂ ਬਾਈ ਨੇ ਬਿੰਦਰਾਬਨ ਵਿਚ ਜਾ ਨਿਵਾਸ ਕੀਤਾ ਅਤੇ ਭਗਵਾਨ ਦੀ ਭਗਤੀ ਭਜਨ ਦੇ ਰੰਗ ਵਿਚ 'ਪਗਲੀ ਮੀਰਾਂ' ਦਾ ਉਪਨਾਮ ਪ੍ਰਾਪਤ ਕਰਕੇ ਆਪਣੇ ਧੇਯ ਪਤੀ ਪ੍ਰਮਾਤਮਾ ਦਾ ਧਿਆਨ ਕਰਦੀ ਕਰਦੀ ਉਸ ਦਾ ਰੂਪ ਹੋ ਕੇ ਸਦਾ ਲਈ ਉਸ ਵਿਚ ਹੀ ਸਮਾ ਗਈ।

ਮੀਰਾਂ ਬਾਈ ਦਾ ਮੰਦਰ ਤੇ ਉਸ ਦੇ ਗਿਰਧਰ ਗੋਪਾਲ ਦੀ ਮੂਰਤੀ ਚਿਤੌੜ ਦੇ ਕਿਲ੍ਹੇ ਵਿਚ ਦਸੀ ਜਾਂਦੀ ਹੈ।

***ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥***

# ਸਾਖੀ ਰੈਬਾਂ ਭਗਤਣੀ ਦੀ

ਸੰਨ ਈਸਵੀ ਦਾ ਸਤਵੀਂ ਸਦੀ ਵਿਚ ਤੁਰਕਸਤਾਨ ਦੇ ਇਕ ਪਿੰਡ ਬਸਕੇ ਵਿਚ ਇਕ ਮੁਸਲਮਾਨ, ਗਰੀਬ ਘਰਾਣੇ ਵਿਚ ਰੈਬਾਂ ਲੜਕੀ ਦਾ ਜਨਮ ਹੋਇਆ। ਬਾਰਾਂ ਸਾਲ ਦੀ ਉਮਰ ਵਿਚ ਇਸ ਦੇ ਮਾਂ ਬਾਪ ਮਰ ਗਏ। ਮੁਲਕ ਵਿਚ ਕਾਲ ਪੈ ਜਾਣ ਕਰਕੇ ਇਹ ਹੋਰ ਲੋਕਾਂ ਨਾਲ ਪਿੰਡ ਤੋਂ ਨਿਕਲ ਤੁਰੀ। ਇਸ ਬਿਪਤਾ ਵਿਚ ਇਹ ਇਕ ਅਮੀਰ ਪੁਰਸ਼ ਦੇ ਘਰ ਨੌਕਰਾਣੀ ਹੋ ਗਈ।

ਇਹ ਪੁਰਸ਼ ਰੈਬਾਂ ਨੂੰ ਬਹੁਤ ਤੰਗ ਕਰਦਾ ਸੀ। ਜਿਸ ਕਰਕੇ ਅਤੀ ਦੁਖੀ ਹੋ ਕੇ ਰੈਬਾਂ ਪ੍ਰਭੂ ਭਗਤੀ ਵਿਚ ਲੱਗ ਗਈ। ਰੈਬਾਂ ਦਾ ਇਸ ਤਰ੍ਹਾਂ ਦਾ ਸਬਰ ਸੰਤੋਖ ਵੇਖ ਕੇ ਉਹ ਪੁਰਸ਼ ਉਸ ਦਾ ਆਦਰ ਕਰਨ ਲੱਗ ਪਿਆ ਅਤੇ ਉਸ ਨੂੰ ਅਜ਼ਾਦੀ ਦੇ ਦਿੱਤੀ ਕਿ ਜਿਥੇ ਮਰਜ਼ੀ ਹੋਵੇ ਆਪਣੀ ਉਮਰ ਬਤੀਤ ਕਰੇ। ਰੈਬਾਂ ਪ੍ਰਭੂ ਭਗਤੀ ਵਿਚ ਮਨ ਤਨ ਕਰਕੇ ਲੱਗ ਗਈ।

ਇਕ ਵੇਰ ਜਦ ਕੁਝ ਹਾਜੀ ਮੱਕੇ ਦਾ ਹੱਜ ਕਰਨ ਚੱਲੇ ਤਾਂ ਰੈਬਾਂ ਵੀ ਉਨ੍ਹਾਂ ਨਾਲ ਹੱਜ ਕਰਨ ਚੱਲ ਪਈ। ਮੱਕੇ ਤੋਂ ੬੦ ਕੁਹ ਉਰੇ ਹਾਜੀਆਂ ਨੇ ਇਕ ਖੂਹ ਉਤੇ ਰਾਤ ਦਾ ਬਿਸਰਾਮ ਕੀਤਾ ਅਤੇ ਵੱਡੀ ਰਾਤ ਰਹਿੰਦਿਆਂ ਹੀ ਉਠ ਕੇ ਅਗੇ ਤੁਰ ਗਏ। ਪ੍ਰੰਤੂ ਰੈਬਾਂ ਨਿਮਾਜ਼ ਤੇ ਤਸਬੀਹ ਵਿਚ ਹੀ ਲੱਗੀ ਰਹੀ ਤੇ ਸਾਥੀਆਂ ਦੇ ਤੁਰ ਜਾਣ ਦਾ ਉਸ ਨੂੰ ਕੋਈ ਪਤਾ ਨਾ ਲੱਗਾ।

ਜਦ ਦਿਨ ਚੜ੍ਹਿਆ ਤਾਂ ਰੈਬਾਂ ਨੇ ਵੇਖਿਆ ਕਿ ਬੱਚਿਆਂ ਵਾਲੀ ਇਕ ਕੁੱਤੀ ਬਹੁਤ ਤਿਹਾਈ ਹੈ ਅਤੇ ਪਾਣੀ ਵਾਸਤੇ ਤੜਪ ਰਹੀ ਹੈ। ਉਸ ਦੀ ਇਹ ਦਸ਼ਾ ਵੇਖ ਕੇ ਰੈਬਾਂ ਦੀ ਹੋਰ ਤਾਂ ਕੋਈ ਪੇਸ਼ ਨਾ ਗਈ ਕਿਉਂਕਿ ਉਸ ਪਾਸ ਲੱਜ ਤੇ ਭਾਂਡਾ ਕੋਈ ਨਹੀਂ ਸੀ ਉਸ ਨੇ ਆਪਣੇ ਸਿਰ ਦੇ ਵਾਲ ਕੱਟ ਕੇ ਉਹਨਾਂ

ਦੀ ਰੱਸੀ ਵੱਟੀ ਅਤੇ ਸਿਰ ਦਾ ਕੱਪੜਾ ਉਸ ਨਾਲ ਬੰਨ੍ਹ ਕੇ ਖੂਹ 'ਚੋਂ ਪਾਣੀ ਨਾਲ ਭਿਉਂ ਭਿਉਂ ਕੇ ਕੁਤੀ ਅਤੇ ਉਸ ਦੇ ਬੱਚਿਆਂ ਨੂੰ ਕੱਪੜਾ ਨਿਚੋੜ ਨਿਚੋੜ ਕੇ ਪਾਣੀ ਪਿਆਇਆ। ਇਸ ਦਇਆ ਦੇ ਕਾਰਨ ਰੈਬਾਂ ਨੂੰ ਉਥੇ ੬੦ ਕੋਹ ਤੋਂ ਹੀ ਮੱਕੇ ਨੇ ਦਰਸ਼ਨ ਦੇ ਦਿੱਤੇ।

ਇਹ ਕੌਤਕ ਵੇਖ ਕੇ ਹਾਜੀ ਲੋਕ ਬੜੇ ਹੈਰਾਨ ਹੋਏ। ਇਸ ਵਾਰਤਾ ਨੂੰ ਇਕ ਕਵੀ ਨੇ ਇਸ ਤਰ੍ਹਾਂ ਵਰਣਨ ਕੀਤਾ ਹੈ—

*ਸਿਰ ਕੀ ਸੋਭਾ ਦੂਰ ਕਰ ਚੀਨਿਓ ਆਤਮ ਰਾਮ।*
*ਸਾਠ ਕੋਸ ਮੱਕਾ ਮਿਲਿਓ ਦੇਖ ਦਇਆ ਕੇ ਕਾਮ।*

ਸਿਰ ਦੀ ਸੁੰਦਰਤਾ ਦੇਣ ਵਾਲੇ ਵਾਲ ਦਇਆ ਵਾਸਤੇ ਉਤਾਰ ਕੇ ਰੈਬਾਂ ਨੇ ਆਤਮ ਸਰੂਪ ਦੇ ਦਰਸ਼ਨ ਕਰ ਲਏ। ਉਸ ਨੂੰ ੬੦ ਕੋਹ ਉਰੇ ਹੀ ਮੱਕਾ ਆ ਮਿਲਿਆ। ਵੇਖੋ ਇਹ ਦਇਆ ਦਾ ਉਸ ਦੀ ਹੱਜ ਯਾਤਰਾ ਇਥੇ ਹੀ ਪ੍ਰਵਾਨ ਹੋ ਗਈ। ਦਇਆ ਪਰ ਗੋਸਾਈਂ ਤੁਲਸੀ ਦਾਸ ਜੀ ਕਹਿੰਦੇ ਹਨ—

*ਦਇਆ ਧਰਮ ਕਾ ਮੂਲ ਹੈ, ਲੋਭ ਮੂਲ ਅਭਿਮਾਨ।*
*ਤੁਲਸੀ ਦਇਆ ਨ ਛੋੜੀਏ, ਜਬ ਲਗ ਘਟ ਮੇਂ ਪ੍ਰਾਨ।*

# ਅਜਾ ਮੱਲ ਦੀ ਵਾਰਤਾ

ਅਜਾ ਮੱਲ ਦਾ ਨਾਮ, ਗੁਰਬਾਣੀ ਵਿਚ ਬਹੁਤ ਥਾਈਂ ਆਉਂਦਾ ਹੈ। ਕਿਉਂ? ਇਸ ਲਈ ਕਿ ਇਕ ਚੰਗੀ ਕੁਲ ਵਿਚ ਜਨਮ ਕੇ, ਵਿੱਦਿਆ ਪੜ੍ਹ ਕੇ ਵੀ ਆਪਣੇ ਮਨ ਨੂੰ ਕਾਬੂ ਨਾ ਰੱਖ ਸਕਿਆ ਤੇ ਐਸੇ ਕਾਮ ਦੇ ਅੰਧੇ ਖੂਹ ਵਿਚ ਡਿਗਾ ਕਿ ਬਸ ਨਰਕ-ਰੂਪ ਹੋ ਗਿਆ, ਪਰ ਐਸੇ ਪੁਰਸ਼ ਨੂੰ ਕਿਸੇ ਐਸੇ ਮਹਾਂ ਪੁਰਸ਼ ਦੇ ਦਰਸ਼ਨ ਹੋਏ, ਜਿਨ੍ਹਾਂ ਦੇ ਦੱਸੇ ਇਕ ਹੀ ਤਰੀਕੇ ਨਾਲ ਪਾਪੀ ਅਜਾ ਮੱਲ ਦਾ ਇਕ ਨਿਮਖ ਵਿਚ ਹੀ ਨਿਸਤਾਰਾ ਹੋ ਗਿਆ।

ਗੁਰੂ ਤੇਗ ਬਹਾਦਰ ਜੀ ਫੁਰਮਾਉਂਦੇ ਹਨ:-

***ਅਜਾਮਲੁ ਪਾਪੀ ਜਗੁ ਜਾਨੇ, ਨਿਮਖ ਮਾਹਿ ਨਿਸਤਾਰਾ॥***

*(ਸੋਰਠ ਮ: ੯)*

ਦੱਸਦੇ ਹਨ ਕਿ ਇਸ ਦਾ ਪਿਤਾ ਰਾਜ-ਘਰਾਣੇ ਵਿਚ ਪਾਠ ਪੂਜਾ ਤੇ ਕਥਾ-ਵਾਰਤਾ ਕਰਿਆ ਕਰਦਾ ਸੀ। ਪਿਤਾ ਨੇ ਪੁੱਤਰ ਅਜਾ ਮੱਲ ਨੂੰ ਪੜ੍ਹਨੇ ਪਾ ਦਿੱਤਾ। ਅਜਾ ਮੱਲ ਵਿਦਵਾਨ ਦਾ ਪੁੱਤਰ ਸੀ, ਇਸ ਲਈ ਛੇਤੀ ਹੀ ਵੇਦ-ਵਿੱਦਿਆ ਤੇ ਹੋਰ ਗਲਾਂ ਵਿਚ ਸਿਆਣਾ ਹੋ ਗਿਆ।

ਵਿੱਦਿਆ-ਗੁਰੂ ਵੀ ਕੋਈ ਬਹੁਤ ਸਿਆਣਾ ਸੀ। ਉਹ ਬਚਪਨ ਤੇ ਅਲ੍ਹੜ ਜਵਾਨੀ ਨੂੰ ਵਿਕਾਰਾਂ ਵਿਚ ਫਸਣ ਨਹੀਂ ਦੇਣਾ ਚਾਹੁੰਦਾ ਸੀ, ਪਰ ਜੋ ਹੋਣਾ ਹੁੰਦਾ ਹੈ, ਉਹ ਹੋ ਹੀ ਜਾਂਦਾ ਹੈ, ਭਾਵੇਂ ਕੋਈ ਕਿੰਨਾ ਵੀ ਸਮਝਾਂਦਾ ਤੇ ਸਿਖਾਂਦਾ ਰਹੇ, ਸਗੋਂ ਇਸ ਗੱਲ ਦਾ ਕਈ ਵਾਰ ਉਲਟਾ ਅਸਰ ਪੈ ਜਾਂਦਾ ਹੈ ਕਿ ਜੇ ਕਿਸੇ ਗੱਲ ਵੱਲੋਂ ਕਿਸੇ ਨੂੰ ਬਹੁਤਾ ਰੋਕਿਆ ਜਾਵੇ। ਵਿੱਦਿਆ ਗੁਰੂ ਦਾ ਆਸ਼ਰਮ ਸ਼ਹਿਰੋਂ ਤਿੰਨ ਚਾਰ ਮੀਲ ਤੇ ਸੀ। ਹਰ ਵਿਦਿਆਰਥੀ ਨੂੰ ਉਸ ਦਾ ਇਹੀ ਕਹਿਣਾ ਸੀ ਕਿ ਸ਼ਹਿਰ ਦੇ ਵਿਚੋਂ ਲੰਘ ਕੇ ਆਸ਼ਰਮ ਨੂੰ ਨਾ ਆਇਆ ਕਰਨ, ਸਗੋਂ ਬਾਹਰ-ਬਾਹਰ ਦੀ ਜਾਣ ਤੇ ਬਾਹਰ-ਬਾਹਰ ਦੀ ਹੀ ਆਉਣ।

੧੮-੨੦ ਸਾਲ ਉਮਰ ਤਕ ਅਜਾ ਮੱਲ ਵੀ ਇਹ ਗੱਲ 'ਤੇ ਦ੍ਰਿੜ੍ਹ ਰਿਹਾ ਤੇ ਉਹ ਸ਼ਹਿਰ ਵਿਚੋਂ ਬਿਲਕੁਲ ਨਾ ਲੰਘਿਆ। ਪਰ ਇਕ ਦਿਨ ਉਸ ਦੇ ਮਨ ਵਿਚ ਖਿਆਲ ਉਤਪੰਨ ਹੋ ਗਿਆ, ਕਿ ਗੁਰੂ-ਦੇਵ ਹਰ ਵੇਲੇ ਹੀ ਜਿਹੜੀ ਇਹੋ ਸਿੱਖਿਆ ਦੇਂਦੇ ਰਹਿੰਦੇ ਹਨ ਕਿ ਸ਼ਹਿਰ ਵਿਚ ਨਾ ਜਾਣਾ, ਇਸ ਵਿਚ ਵੀ ਕੋਈ ਭੇਦ ਜ਼ਰੂਰ ਹੈ।

ਸੋ ਭੇਦ ਦਾ ਪਤਾ ਲਾਉਣ ਲਈ ਇਕ ਦਿਨ ਸ਼ਹਿਰ ਵਿਚ ਜਾ ਵੜਿਆ। ਪਰ ਉਸ ਦੇ ਜੀਵਨ ਨੇ ਅਜਿਹੇ ਚੱਕਰ ਵਿਚ ਫਸਨਾ ਸੀ ਕਿ ਮੁੜ ਕੇ ਨਿਕਲ ਨ ਸਕੇ। ਸੋ ਕੁਦਰਤੀ ਹੀ ਉਹ ਉਸ ਬਜ਼ਾਰ ਵਿਚ ਜਾ ਵੜਿਆ, ਜਿਥੇ ਹੁਸਨ ਦੇ ਖਰੀਦਦਾਰ ਤੇ ਕਾਮ ਦੇ ਮੁਠੇ ਹੋਏ ਹੀ ਜਾਂਦੇ ਸਨ। ਪਰ ਇਹ

ਅਲ੍ਹੜ ਤੇ ਅਭੋਲ ਉਮਰ ਵਾਲਾ ਪੰਛੀ ਪਹਿਲੇ ਦਿਨ ਹੀ ਰੂਪ ਦਾ ਸ਼ਿਕਾਰ ਹੋ ਗਿਆ।

'ਹੈਂ, ਇਹ ਗੱਲ ਹੈ।'

ਮਨ ਵਿਚ ਸੋਚਦਾ ਉਹ ਇਕ ਬਾਰੀ ਵਿਚ ਬੈਠੀ ਵੱਲ ਵੇਖ ਬੈਠਾ। ਉਹ ਵੀ ਕੋਈ ਅਨਖੇਲੀ ਜਾਦੂਗਰਨੀ ਸੀ, ਰੂਪ ਵਾਲੀ ਤੇ ਨਵੀਂ ਹੀ ਇਸ ਕਸਬ ਵਿਚ ਫਸੀ ਜਾਪਦੀ ਸੀ-ਦੋਵੇਂ ਹੀ ਇਕ ਦੂਜੇ ਵੱਲ ਖਿਚੇ ਗਏ। ਅਜਾ ਮੱਲ ਉਪਰ ਨਾ ਗਿਆ, ਚਲਾ ਗਿਆ ਪਰ ਹਿਰਦੇ ਵਿਚ ਉਸ ਸੁੰਦਰੀ ਦੇ ਇਸ਼ਾਰੇ ਤੇ ਮਨ-ਮੋਹਣੀ ਮੂਰਤ ਦਾ ਅਕਸ ਬੈਠ ਗਿਆ। ਰਾਤ ਸੁਤੇ ਪਏ ਵੀ ਉਸ ਨੂੰ ਇਹੋ ਕੁਝ ਹੀ ਦਿਖਾਈ ਦਿੰਦਾ ਰਿਹਾ।

ਜਿਧਰ ਮਨ ਜਾਵੇ, ਸਰੀਰ ਉਸ ਪਾਸੇ ਜਾਣੋਂ ਰੁਕ ਨਹੀਂ ਸਕਦਾ। ਇਹ ਰੋਜ਼ ਹੀ ਉਧਰ ਜਾਣ ਲੱਗ ਪਿਆ ਤੇ ਉਸ ਚੁਬਾਰੇ ਵਿਚ ਬਹਿਣ ਵਾਲੀ ਨਾਲ ਇਸ ਦੀ ਗੱਲ ਬਾਤ ਵੀ ਹੋ ਗਈ।

ਘਰੋਂ ਚੋਰੀ-ਛੁਪੀ ਜੋ ਮਿਲਦਾ, ਸਭ ਉਸ ਦੀ ਭੇਟਾ ਹੋਣ ਲੱਗ ਪਿਆ। ਪਹਿਲੇ ਕੁਝ ਚਿਰ ਇਸ ਗੱਲ ਦਾ ਕਿਸੇ ਨੂੰ ਪਤਾ ਨਾ ਲੱਗ ਸਕਿਆ, ਪਰ ਹੌਲੀ ਹੌਲੀ ਇਹ ਗੱਲ ਨਿਕਲ ਗਈ। ਪਿਤਾ ਨੂੰ ਪਤਾ ਲੱਗਾ, ਤਾਂ ਉਸ ਨੇ ਇਸ ਦਾ ਵਿਆਹ ਕਰ ਦਿੱਤਾ ਕਿ ਉਸ ਪਾਸੇ ਜਾਣੋਂ ਹਟ ਜਾਏਗਾ। ਪਰ ਕੁਝ ਚਿਰ ਮਗਰੋਂ ਪਿਤਾ ਅਕਾਲ ਚਲਾਣਾ ਕਰ ਗਿਆ। ਉਦੋਂ ਦੇ ਰਿਵਾਜ ਮੂਜਬ, ਇਹ ਪਿਤਾ ਦੀ ਥਾਂ 'ਤੇ ਰਾਜੇ ਦੇ ਮਹੱਲਾਂ ਵਿਚ ਜਾਣ ਲੱਗ ਪਿਆ, ਪਰ ਪਿਆਰ ਦੇ ਫਸੇ ਮਨ ਨੂੰ ਇਸ ਆਤਮਕ ਅਵਸਥਾ ਦੀ ਪੋਹ ਵੀ ਨਾ ਲੱਗੇ, ਜ਼ਬਾਨੀ-ਕਲਾਮੀਂ ਸਭ ਕੁਝ ਕਹਿ ਤਾਂ ਦੇਵੇ, ਪਰ ਨਾ ਇਸ ਨੂੰ ਆਪ ਨੂੰ ਕੋਈ ਰਸ ਆਵੇ, ਨਾ ਰਾਜੇ ਨੂੰ ਹੀ ਸੁਆਦ ਆਵੇ। ਕੰਮ ਫਿੱਕਾ ਫਿੱਕਾ ਤੇ ਰਸਮੀ ਜਿਹਾ ਹੋ ਗਿਆ। ਪਰ ਉਧਰ, ਜਿਧਰ ਲਗਨ ਸੀ, ਉਧਰੋਂ ਵਿਆਹ ਹੋਣ ਦੇ ਬਾਵਜੂਦ ਵੀ ਅਜਾ ਮੱਲ ਰੁਕਿਆ ਨਾ।

ਵੇਸਵਾ ਵਾਂਗ ਕਲੋਲ ਤੇ ਪ੍ਰੇਮ-ਪਿਆਰ ਦੀਆਂ ਗੱਲਾਂ ਦਾ ਭਲਾ

ਸਧਾਰਨ ਘਰ ਵਾਲੀ ਨੂੰ ਕਿਥੋਂ ਗਿਆਨ ਹੋ ਸਕਦਾ ਸੀ। ਪਰ ਕਿਸੇ ਇਸਤਰੀ ਦਾ ਪਤੀ ਵੇਸਵਾ ਕੋਲ ਜਾਵੇ, ਇਸ ਗੱਲ ਨੂੰ ਵੀ ਉਹ ਕਿਵੇਂ ਸਹਿਨ ਕਰ ਸਕਦੀ ਸੀ। ਉਸ ਨੇ ਇਸ ਗੱਲ ਦੀ ਸ਼ਿਕਾਇਤ ਰਾਜੇ ਕੋਲ ਕੀਤੀ।

ਰਾਜੇ ਨੂੰ ਇਸ ਦੀ ਨੀਚਤਾ 'ਤੇ ਗੁੱਸਾ ਆ ਗਿਆ ਕਿ ਰਾਜ-ਘਰਾਣੇ ਦਾ ਪੰਡਤ ਐਸਾ ਨੀਚ-ਕਰਮੀ ਹੋਵੇ, ਉਸ ਦਾ ਗੁੱਸਾ ਤਾਂ ਇਥੋਂ ਤਕ ਸੀ ਕਿ ਇਸ ਨੂੰ ਮੌਤ ਦੀ ਸਜ਼ਾ ਦੇਵੇ ਪਰ ਬ੍ਰਾਹਮਣ ਜਾਣ ਕੇ, ਉਹ ਇੰਨੀ ਸਖਤੀ ਕਰਨ ਤੋਂ ਰੁਕ ਗਿਆ। ਉਸ ਨੇ ਅਜਾ ਮੱਲ ਦੀ ਸਾਰੀ ਜਾਇਦਾਦ ਜ਼ਬਤ ਕਰਕੇ ਉਸ ਦੀ ਪਤਨੀ ਨੂੰ ਦੇ ਦਿੱਤੀ ਅਤੇ ਅਜਾ ਮੱਲ ਨੂੰ ਦੇਸ਼ ਨਿਕਾਲਾ ਦੇ ਦਿੱਤਾ।

ਹੁਣ ਅਜਾ ਮੱਲ, ਆਪਣੀ ਪਿਆਰੀ ਪ੍ਰੇਮਕਾ ਨੂੰ ਨਾਲ ਲੈ ਕੇ ਸ਼ਹਿਰੋਂ ਨਿਕਲ ਗਿਆ। ਦੂਰ, ਰਾਜੇ ਦੀ ਹੱਦ ਤੋਂ ਅੱਗੇ ਲੰਘ ਕੇ ਜੰਗਲਾਂ ਵਿਚ ਜਾ ਰਿਹਾ।

ਝੌਂਪੜੀ ਪਾ ਲਈ, ਤੇ ਜੰਗਲੀ ਫਲਾਂ ਤੇ ਸ਼ਿਕਾਰ ਦੇ ਸਹਾਰੇ ਆਪਣੇ ਜੀਵਨ ਦੇ ਦਿਨ ਟਪਾਣ ਲੱਗ ਗਿਆ। ਇਸ ਤਰ੍ਹਾਂ ਜੰਗਲ ਵਿਚ ਰਹਿੰਦਿਆਂ ਬੜੇ ਵਰ੍ਹੇ ਬਤੀਤ ਹੋ ਗਏ। ਹੌਲੀ ਹੌਲੀ, ਉਸ ਵੇਸਵਾ ਨੇ ਛੇ ਪੁੱਤਰ ਜੰਮੇ, ਅਜਾਮੱਲ ਪਰਿਵਾਰ ਵਾਲਾ ਹੋ ਗਿਆ।

ਜਦ ਵਾਹਿਗੁਰੂ ਢੋ ਢੁਕਾਂਦਾ ਹੈ ਤਾਂ ਪਾਪੀ ਭੀ ਤਰ ਜਾਂਦੇ ਹਨ। ਉਸ ਦੇ ਤਰੀਕੇ ਅਲਬੇਲੇ ਹਨ ਇਕ ਵਾਰੀ ਬੜੀ ਵਰਖਾ ਪਈ ਤੇ ਝਖੜ ਝੁਲਿਆ। ਅਜਾ ਮੱਲ ਸ਼ਿਕਾਰ ਖੇਡਣ ਬਾਹਰ ਗਿਆ ਹੋਇਆ ਸੀ। ਇਕ ਸਾਧੂ, ਹਨ੍ਹੇਰੀ ਦੇ ਸਤਾਏ ਹੋਏ ਕਰਮਾਂ ਦੇ ਬਧੇ ਤੇ ਵਾਹਿਗੁਰੂ ਦੇ ਪਰੇਰੇ ਹੋਏ ਅਜਾ ਮਲ ਦੀ ਕੁਟੀਆ ਵੱਲ ਆਣ ਨਿਕਲੇ। ਬਿਜਲੀ ਦੀ ਰੌਸ਼ਨੀ ਨੇ ਝੌਂਪੜੀ ਦਾ ਰਾਹ ਦੱਸਿਆ। ਝੌਂਪੜੀ ਦੇ ਭਾਗ ਜਾਗੇ ਤੇ ਮਹਾਂ ਪੁਰਸ਼ ਨੇ ਅਵਾਜ਼ ਦਿੱਤੀ। ਅੰਦਰੋਂ ਅਜਾ ਮੱਲ ਦੀ ਪ੍ਰੇਮਕਾ ਨਿਕਲੀ ਤਾਂ ਮਹਾਂ ਪੁਰਸ਼ਾਂ ਨੇ ਰਾਤ ਬਤੀਤ ਕਰਨ ਦਾ ਖਿਆਲ ਦੱਸਿਆ, ਅਜਾ ਮੱਲ ਦੀ ਪ੍ਰੇਮਕਾ ਨੇ ਬੜੇ ਆਦਰ ਨਾਲ ਸੰਤਾਂ ਨੂੰ ਝੌਂਪੜੀ ਵਿਚ ਬਿਠਾ ਲਿਆ। ਪਾਣੀ ਗਰਮ ਕਰਕੇ ਸਾਧੂ ਦੇ ਪੈਰ ਧੋਤੇ ਤੇ

ਚਰਣਾਂਮ੍ਰਿਤ ਦੇ ਛਿਟੇ ਆਪਣੇ 'ਤੇ, ਅਤੇ ਸਾਰਿਆਂ ਬੱਚਿਆਂ 'ਤੇ ਪਾਏ। ਮੂੰਹ ਵਿਚ ਭੀ ਅੰਮ੍ਰਿਤ ਪਾਇਆ ਤੇ ਅਜਾ ਮੱਲ ਲਈ ਭੀ ਰੱਖ ਦਿੱਤਾ ਤੇ ਆਪ ਸਾਧੂ ਵਾਸਤੇ ਖਾਣਾ ਬਣਾਉਣ ਵਿਚ ਰੁਝ ਗਈ।

ਅਜਾ ਮੱਲ ਭੀ ਸ਼ਿਕਾਰ ਤੋਂ ਵਾਪਸ ਆ ਗਿਆ। ਇਕ ਸਾਧੂ ਨੂੰ ਆਪਣੇ ਘਰ ਵਿਚ ਤਕ ਕੇ ਬੜੇ ਹੈਰਾਨ ਹੋ ਗਿਆ। ਪੂਰਬਲੇ ਭਾਗ ਜਾਗੇ। ਵੇਦ ਵਿੱਦਿਆ ਨੇ ਕੰਮ ਕੀਤਾ। ਸ਼ਿਕਾਰ ਦੂਰ, ਪਾਸੇ ਰੱਖ ਕੇ, ਅੰਦਰ ਆ ਗਿਆ। ਸਾਰੀ ਗੱਲ ਦਾ ਪਤਾ ਲੱਗਾ ਤਾਂ ਦੋਨਾਂ ਨੇ ਸਲਾਹ ਕੀਤੀ ਕਿ ਅੱਜ ਮਾਸ ਨਾ ਖਾਧਾ ਜਾਵੇ।

ਵੇਸਵਾ ਨੇ ਛੋਲੇ ਬਣਾ ਲਏ। ਭੋਜਨ ਤਿਆਰ ਕਰਕੇ ਸਾਧੂ ਨੂੰ ਖੁਵਾਇਆ ਗਿਆ। ਸੀਤ ਪ੍ਰਸ਼ਾਦਿ ਸਾਰਿਆਂ ਨੇ ਮਿਲਕੇ ਖਾਧਾ। ਦੋਹਾਂ ਆਪਣੀ ਪਾਪਾਂ ਭਰੀ ਜ਼ਿੰਦਗੀ ਸਾਧੂ ਨੂੰ ਦੱਸ ਦਿੱਤੀ, ਸਾਧੂ ਦਰਸ਼ਨਾਂ ਨੇ ਪਿਛਲੀ ਸੱਚੀ ਕਹਾਣੀ ਸੁਣਾ ਦੇਣ ਦਾ ਅਵਸਰ ਬਣਾ ਦਿੱਤਾ। ਸਾਧੂ ਨੇ ਵੇਸਵਾ ਵੱਲ ਤੱਕਿਆ ਤੇ ਕਿਹਾ, 'ਆਉਣ ਵਾਲੇ ਬੱਚੇ ਦਾ ਨਾਮ 'ਨਰਾਇਣ' ਰੱਖਣਾ।'

ਅਜਾ ਮੱਲ ਦੀ ਪ੍ਰੇਮਕਾ ਗਰਭਵਤੀ ਸੀ। ਦਿਨ ਪੂਰੇ ਹੋਣ 'ਤੇ ਬੱਚਾ ਪੈਦਾ ਹੋਇਆ। ਬੱਚੇ ਦਾ ਨਾਮ ਸਾਧੂ ਦੇ ਕਹਿਣ ਮੁਤਾਬਕ 'ਨਰਾਇਣ' ਰੱਖਿਆ ਗਿਆ। ਚੂੰਕਿ ਇਹ ਸਭ ਤੋਂ ਛੋਟਾ ਬੱਚਾ ਸੀ। ਅਜਾ ਮੱਲ ਇਸ ਨੂੰ ਸਭ ਤੋਂ ਜ਼ਿਆਦਾ ਪਿਆਰ ਕਰਿਆ ਕਰਦਾ ਸੀ। ਉਸ ਦੇ ਪਿਆਰ ਤਰੰਗ ਕਈ ਵੇਰ ਉਚੀਆਂ ਉਡਾਰੀਆਂ ਮਾਰ ਅਸਲ ਨਰਾਇਣ ਵਿਚ ਭੀ ਚਲੇ ਜਾਂਦੇ ਸੀ।

ਅਜਾ ਮੱਲ ਬੁੱਢਾ ਹੋ ਚੁੱਕਾ ਸੀ। ਥੋੜ੍ਹਾ ਜਿਹਾ ਬਿਮਾਰ ਹੋਇਆ 'ਤੇ ਝਟ ਹੀ ਘੰਡੀ ਵਜਣੀ ਸ਼ੁਰੂ ਹੋ ਗਈ। ਇਸ ਦਸ਼ਾ ਵਿਚ ਉਹ ਛੋਟੇ ਪੁੱਤਰ ਨਰਾਇਣ ਨੂੰ ਬੋਲ ਬੋਲ ਕੇ ਯਾਦ ਕਰਨ ਲੱਗਾ। ਉਸ ਦੇ ਨਾਲ ਉਸ ਦਾ ਬੜਾ ਹੀ ਪਿਆਰ ਸੀ। ਪਰ ਹੌਲੀ-ਹੌਲੀ 'ਪੁੱਤਰ ਨਰਾਇਣ' ਕਹਿਣ ਦੀ ਥਾਂ ਨਿਰਾ ਹੀ 'ਨਰਾਇਣ' ਸ਼ਬਦ ਕਹਿਣ ਵਿਚ ਇਤਨਾ ਲੀਨ ਹੋ ਗਿਆ ਕਿ ਅਸਲੀ ਨਾਰਾਇਣ ਦੇ ਨਿਜ ਰੂਪ ਵਿਚ ਪਹੁੰਚ ਗਿਆ। ਇਸੇ ਦਸ਼ਾ ਵਿਚ ਉਸ ਦੇ

ਸਵਾਸ ਨਿਕਲ ਗਏ। ਇਉਂ ਉਹ ਵਾਹਿਗੁਰੂ ਦੇ ਚਰਨਾਂ ਵਿਚ ਪਹੁੰਚ ਗਿਆ।

ਉਸੇ ਵੇਲੇ ਜਮਰਾਜ ਦੇ ਦੂਤ ਇਸ ਨੂੰ ਲੈਣ ਲਈ ਆ ਪੁਜੇ—ਉਧਰੋਂ 'ਨਰਾਇਣ' ਸ਼ਬਦ ਦਾ ਸਿਮਰਨ ਕਰਕੇ ਰਾਮ-ਗਣ ਆ ਗਏ।

ਹੁਣ ਜਮ-ਗਣ ਅਜਾ ਮੱਲ ਨੂੰ ਨਰਕਾਂ ਵਿਚ ਲੈ ਜਾਣਾ ਚਾਹੁੰਣ ਤੇ ਰਾਮ ਗਣ ਸੁਰਗਾਂ ਵਿਚ। ਪਰ ਰਾਮ-ਗਣਾਂ ਦੀ ਤਾਕਤ ਬਹੁਤੀ ਸੀ, ਤੇ ਸੰਤਾਂ ਦੇ ਕਹੇ ਬਚਨਾਂ ਨੇ ਇਸ ਵੇਲੇ ਵੱਡੀ ਸਹਾਇਤਾ ਕੀਤੀ। ਉਹ ਮਰ ਕੇ ਵੀ ਨਾਰਾਇਣ ਹੀ ਆਖ ਰਿਹਾ ਸੀ।

ਸੋ ਰਾਮ-ਗਣਾਂ ਨੇ ਜਮ-ਗਣਾਂ ਨੂੰ ਮਾਰ ਭਜਾਇਆ ਤੇ ਅਜਾ ਮੱਲ ਨੂੰ ਉਹ ਬੈਕੁੰਠਾਂ ਵਿਚ ਲੈ ਗਏ।

ਗੁਰੂ ਤੇਗ ਬਹਾਦਰ ਜੀ ਫੁਰਮਾਂਦੇ ਹਨ:-

***ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ॥***
***ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ॥***

*(ਰਾਮਕਲੀ ਮ: ੯)*

# ਧ੍ਰੂਅ ਭਗਤ ਜੀ

ਇਹ ਭਗਤ ਜੀ ਉਤਾਨਪਾਦ ਰਾਜੇ ਦੇ ਸਪੁੱਤਰ ਸਨ। ਇਹਨਾਂ ਦੀ ਮਾਤਾ ਸੁਨੀਤੀ ਬੜੇ ਸਿਧੇ ਸੁਭਾਵ ਵਾਲੀ ਸੀ, ਪਰ ਇਸ ਦੀ ਸੌਂਕਣ ਰਾਣੀ ਬੜੇ ਹਾਵ-ਭਾਵ ਵਾਲੀ ਜਾਦੂਗਰਨੀ ਸੀ।

ਸੋ ਇਸ ਨੇ ਰਾਜੇ ਦੇ ਮਨ 'ਤੇ ਕਬਜ਼ਾ ਕਰ ਲਿਆ। ਧਰੂਅ ਤੇ ਉਸ ਦੀ ਮਾਤਾ ਸੁਨੀਤੀ ਨੂੰ ਮਹੱਲਾਂ 'ਚੋਂ ਬਾਹਰ ਭੇਜਣ ਲਈ ਰਾਜੇ ਤੋਂ ਅਖਵਾ ਦਿੱਤਾ। ਫਿਰ ਕੀ ਸੀ? ਸੁਨੀਤੀ ਦੀ ਝੁੱਗੀ ਸ਼ਹਿਰੋਂ ਬਾਹਰ ਰਿਖੀ ਆਸ਼ਰਮ ਦੇ ਕੋਲ ਪਾ ਦਿੱਤੀ ਗਈ। ਉਹ ਬਿਨਾਂ ਕਿਸੇ ਉਜਰ ਦੇ ਉਥੇ ਜਾ ਰਹੀ।

ਧਰੂਅ ਨੂੰ ਮਾਤਾ ਨੇ ਦੱਸਿਆ ਸੀ, 'ਤੇਰਾ ਪਿਤਾ ਰਾਜਾ ਹੈ, ਮੈਂ ਵੀ ਰਾਜੇ ਦੀ ਧੀ ਹਾਂ।'

'ਜੇ ਤੂੰ ਰਾਣੀ ਹੈ, ਤਾਂ ਇਸ ਝੁੱਗੀਆਂ ਵਿਚ ਕਿਉਂ ਰਹਿੰਦੀ?'

'ਇਹ ਤੇਰੇ ਬਾਪ ਦੀ ਮਰਜ਼ੀ ਹੈ।'

'ਹੱਛਾ।'

ਇਹੋ ਜਿਹੀਆਂ ਗੱਲਾਂ ਆਮ ਕਰਕੇ ਉਹ ਆਪਣੀ ਮਾਤਾ ਨਾਲ ਕਰਦੇ ਹੀ ਰਹਿੰਦੇ ਸੀ। ਇਕ ਦਿਨ ਹੋਰ ਬਾਲਕਾਂ ਨਾਲ ਖੇਡਦੇ ਸ਼ਹਿਰ ਵਿਚ ਗਏ, ਤਾਂ ਭੱਜ ਕੇ ਮਹੱਲਾਂ ਵਿਚ ਪਹੁੰਚ ਗਏ। ਅਗੇ ਪਿਤਾ ਉਤਾਨਪਾਦ ਬੈਠਾ ਸੀ।

ਪਿਤਾ ਨੇ ਪਿਆਰ ਨਾਲ ਗੋਦ ਵਿਚ ਬਿਠਾ ਲਿਆ, ਪਰ ਉਸੇ ਵੇਲੇ ਹੀ ਉਪਰੋਂ ਮਤਰੇਈ ਮਾਤਾ 'ਸਰੁਚੀ' ਆ ਗਈ। ਧਰੂਅ ਜੀ ਨੂੰ ਪਿਤਾ ਦੀ ਗੋਦੀ ਵਿਚ ਵੇਖ ਕੇ ਉਸ ਨੂੰ ਗੁੱਸਾ ਚੜ੍ਹ ਗਿਆ, ਝੱਟ ਬਾਹੋਂ ਫੜ ਕੇ, ਨਾਲੇ ਚਪੇੜ ਮਾਰੀ ਤੇ ਨਾਲੇ ਗੋਦੀ ਵਿਚੋਂ ਉਠਾ ਦਿੱਤਾ, ਤੇ ਕਿਹਾ, 'ਜੇ ਪਿਤਾ ਦੀ ਗੋਦ ਵਿਚ ਬਹਿਣ ਦਾ ਸ਼ੌਕ ਸੀ, ਤਾਂ ਮੇਰੀ ਕੁੱਖ ਤੋਂ ਜਨਮ ਲੈਣਾ ਸੀ।'

ਹੈਰਾਨ ਤੇ ਪਰੇਸ਼ਾਨ ਹੋਏ ਧਰੂਅ ਜੀ ਦੀਆਂ ਅੱਖਾਂ ਵਿਚੋਂ ਹੰਝੂ ਵਗ ਪਏ। ਮਨ ਉਤੇ ਇਕ ਦਮ ਅਸਹਿ ਚੋਟ ਲੱਗੀ। ਇਸੇ ਹਾਲਤ ਵਿਚ ਮਾਂ ਕੋਲ ਗਏ।

ਜਦ ਮਾਂ ਨੇ ਸਮਝਾਇਆ ਕਿ ਇਹ ਤਾਂ ਪ੍ਰਭੂ ਦੀ ਭਾਵੀ ਹੀ ਐਸੀ ਹੈ। ਤਾਂ ਕਹਿਣ ਲੱਗੇ, ਭਾਵੀ ਐਸੀ ਹੈ, ਇਹ ਕੀ ਗੱਲ?'

'ਅਸਾਂ ਕਰਮ ਚੰਗੇ ਨਹੀਂ ਕੀਤੇ ਤੇ ਸਭ ਤੋਂ ਵੱਡਾ ਕਰਮ ਪ੍ਰਮੇਸ਼ਰ ਦਾ ਨਾਮ ਜਪਿਆ ਨਹੀਂ, ਜਿਸ ਕਰਕੇ ਅਜ ਰਾਜੇ ਦੇ ਘਰ ਜਨਮ ਕੇ, ਰਾਜਾ ਨਾਲ ਵਿਆਹ ਕਰਾ ਕੇ, ਹੀਰੇ ਵਰਗੇ ਪੁੱਤਰ ਜਨਮ ਕੇ ਵੀ, ਝੁੱਗੀ ਵਾਸਣ ਬਣ ਗਈ ਹਾਂ। ਹੋਰ ਪੁੱਤਰ! ਮੈਂ ਤੈਨੂੰ ਝੂਠ ਨਹੀਂ ਸੀ ਕਿਹਾ।'

ਮਾਂ ਦੀਆਂ ਗੱਲਾਂ ਨੇ ਦੁਖੀ ਮਨ ਨੂੰ ਵੈਰਾਗੀ ਬਣਾ ਦਿੱਤਾ। ਕਹਿਣ ਲੱਗਾ, 'ਫਿਰ ਨਾਮ ਜਪਣਾ ਚਾਹੀਦਾ ਹੈ, ਪਰਮੇਸ਼ਰ ਦੀ ਅਰਾਧਨਾ ਕਰੀਏ?'

'ਹਾਂ ਪੁੱਤਰ!' ਇਹ ਠੀਕ ਜਾਣ ਕਿ ਸਭ ਕਾਰਜ ਪ੍ਰੇਮਸ਼ਰ ਦੇ ਨਾਮ ਨਾ ਜਪਣ ਨਾਲ ਵਿਗੜ ਜਾਂਦੇ ਹਨ, ਤੇ ਉਸ ਦਾ ਨਾਮ ਅਰਾਧਣ ਤੇ ਸਿਮਰਨ ਨਾਲ ਸੰਵਰ ਜਾਂਦੇ ਹਨ।'

'ਚੰਗਾ ਮਾਤਾ! ਹੁਣ ਮੈਂ ਨਾਮ ਜਪਾਂਗਾ, ਨਾਮ ਜਪ ਕੇ ਹੀ ਸਭ ਕੁਝ ਪ੍ਰਾਪਤ ਕਰਾਂਗਾ। ਮਾਤਾ! ਤੇਰੇ ਵੀ ਸਭ ਦੁੱਖ ਦੂਰ ਕਰ ਦਿਆਂਗਾ।'

ਪੰਜ ਬਰਸ ਦੇ ਅਨਾਥ, ਧਰੂਅ ਬਾਲਕ ਨੇ, ਆਪਣੇ ਬਲ ਹਠ ਦੇ ਸਹਾਰੇ ਮਾਤਾ ਨੂੰ ਹੌਂਸਲਾ ਦਿੱਤਾ। ਮਾਤਾ ਦੇ ਵੀ ਇਸ ਵੇਲੇ ਅੱਥਰੂ ਰੁਕਦੇ ਨਹੀਂ ਸਨ।

ਗੁਰਵਾਕ ਹੈ:-

***ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ॥***

*(ਮਾਰੂ ਮਹਲਾ ੫)*

ਮਾਤਾ ਦੀ ਸਿੱਖਿਆ ਧਰੂਅ ਜੀ ਦੇ ਮਨ ਵਿਚ ਧਸ ਗਈ, ਹਿਰਦਾ ਵੈਰਾਗੀ ਹੋ ਗਿਆ ਤੇ ਵੈਰਾਗ ਤੋਂ ਪ੍ਰਭੂ ਭਗਤੀ ਦੀ ਲਗਨ ਜਾਗ ਉਠੀ। 'ਹੱਛਾ, ਮਾਤਾ ਜੀ, ਆਗਿਆ ਦਿਉ।'

'ਕਿਧਰ ਜਾਓਗੇ?'

'ਜੰਗਲਾਂ ਨੂੰ ਜਾਵਾਂਗਾ, ਇਕਾਂਤ ਵਿਚ ਪ੍ਰਭੂ-ਭਗਤੀ ਕਰਾਂਗਾ, ਪ੍ਰਭੂ ਨੂੰ ਯਾਦ ਕਰਾਂਗਾ।'

'ਪੁੱਤਰ! ਠੀਕ ਹੈ, ਸਭ ਦੁੱਖਾਂ ਤੋਂ ਛੁਟ ਜਾਓਗੇ। ਜਾਓ, ਮੇਰੀ ਅਸ਼ੀਰਵਾਦ ਹੈ, ਪ੍ਰਭੂ ਤੇਰੀ ਰਾਖੀ ਕਰੇ, ਤੇਰਾ ਵਾਲ ਵੀ ਵਿੰਗਾ ਨਾ ਹੋਵੇ।'

ਧਰੂਅ ਜੀ ਤੁਰ ਪਏ। ਛੋਟੇ ਜਿਹੇ ਬਾਲਕ ਦੇ ਹਿਰਦੇ ਵਿਚ ਉਸ ਅਦ੍ਰਿਸ਼ਟ ਪ੍ਰਭੂ ਦੇ ਦਰਸ਼ਨਾਂ ਦੀ ਇੱਛਾ ਇਤਨੀ ਪਰਬਲ ਹੋ ਗਈ ਕਿ ਨਾ ਉਸਨੂੰ ਇਹ ਖਿਆਲ ਰਿਹਾ ਕਿ ਮੈਂ ਬਹੁਤ ਛੋਟਾ ਹਾਂ, ਤੇ ਧੰਨ ਆਖੋ ਮਾਂ ਨੂੰ ਵੀ ਉਸ ਨੇ ਐਸੀ ਗੱਲ ਨੂੰ ਇਕ ਵਾਰ ਵੀ ਮੂੰਹੋਂ ਨਹੀਂ ਕੱਢਿਆ, ਸਗੋਂ ਪੁੱਤਰ ਨੂੰ ਹੋਰ ਦ੍ਰਿੜ ਕੀਤਾ। 'ਪੁਤਰ ਜਾਉ, ਇਕ ਮਨ ਤੇ ਇਕ ਚਿਤ ਹੋ ਕੇ ਪ੍ਰਭੂ ਦੀ ਅਰਾਧਨਾ ਕਰੋ, ਉਹੀ ਇਸ ਸਮੇਂ ਸਾਡਾ ਇਕ ਐਸਾ ਮਿੱਤਰ ਹੈ, ਸਹਾਰਾ ਹੈ, ਜਿਸ ਦੀ ਰਜ਼ਾ ਵਿਚ ਤੇ ਜਿਸ ਦੇ ਹੁਕਮ ਵਿਚ ਇਹ ਸਾਰਾ ਸੰਸਾਰ ਹੈ। ਉਸ ਦੇ ਹੁਕਮ ਬਿਨਾਂ ਨਾ ਮਾਂ ਕੁ-ਮਾਂ ਬਣਦੀ ਹੈ, ਨਾ ਪੁਤਰ ਕੁ-ਪੁਤਰ ਬਣਦਾ ਹੈ, ਨਾ ਪਿਉ ਕੁ-ਪਿਉ ਬਣਦਾ ਹੈ। ਉਸ ਦੀ ਮਿਹਰ ਹੋ ਜਾਏ, ਤਾਂ ਦੁਸ਼ਮਣ ਵੀ

ਮਿੱਤਰ ਬਣ ਜਾਂਦੇ ਹਨ, ਸੂਲੀ ਦਾ ਕੰਡਾ ਬਣ ਕੇ, ਫੁੱਲ ਬਣ ਜਾਂਦਾ ਹੈ।

'ਹੱਛਾ ਮਾਤਾ, ਤੂੰ ਚਿੰਤਾ ਨਾ ਕਰ, ਫਿਕਰ ਨਾ ਕਰ, ਮੈਂ ਐਸੇ ਭਗਵਾਨ ਦੇ ਦਰਸ਼ਨ ਕਰਕੇ ਹੀ ਮੁੜਾਂਗਾ, ਨਹੀਂ ਤੇ ਸਰੀਰ ਨੂੰ ਇਸੇ ਲੇਖੇ ਲਾ ਦਿਆਂਗਾ।'

ਧਰੂਅ ਜੀ ਤੁਰ ਪਏ। ਇਕ ਵਾਰੀ ਮਾਤਾ ਵੱਲ ਮੁੜੇ, ਨਮਸ਼ਕਾਰ ਕੀਤੀ, ਮਾਤਾ ਨੇ ਪਿਆਰ ਦਿੱਤਾ ਤੇ ਫਿਰ ਚੱਲ ਪਏ।

ਕੁਝ ਦੂਰ ਹੀ ਗਏ ਸਨ ਕਿ ਅਗੋਂ ਨਾਰਦ ਜੀ ਮਿਲ ਪਏ। ਬਾਲਕ ਕੋਲੋਂ ਪੁੱਛਿਆ ਤਾਂ ਉਸ ਨੇ ਸਭ ਗੱਲ ਦੱਸ ਦਿੱਤੀ। ਨਾਰਦ ਜੀ ਬੋਲੇ— 'ਹੇ ਬਾਰਿਕ ਤੂੰ ਜੰਗਲਾਂ ਦੇ ਦੁੱਖ ਤੇ ਮੁਸੀਬਤਾਂ ਨਹੀਂ ਜਾਣਦਾ। ਉਥੇ ਸੱਪ, ਸ਼ੇਰ, ਬਘੇਲੇ ਤੇ ਹੋਰ ਦੁਖਦਾਈ ਬੇਅੰਤ ਜਾਨਵਰ ਹਨ। ਤੂੰ ਵੇਖ ਕੇ ਹੀ ਡਰ ਜਾਣਾ ਹੈ, ਇਸ ਲਈ ਪਿਛੇ ਮੁੜ ਜਾਹ।'

'ਕਿਉਂ?'

'ਤੈਨੂੰ ਸਰੀਰ ਦੀ ਲੋੜ ਨਹੀਂ?

'ਨਹੀਂ।'

ਕਹਿੰਦੇ ਹਨ ਕਿ ਨਾਰਦ ਜੀ ਨੇ ਬੜਾ ਰੋਕਿਆ, ਪਰ ਜਦ ਵੇਖਿਆ ਕਿ ਬਾਲਕ ਹਠ 'ਤੇ ਹੈ, ਮੁੜੇਗਾ ਨਹੀਂ ਤਾਂ ਨਾਰਕ ਜੀ ਨੇ ਉਪਦੇਸ਼ ਦੇ ਦਿੱਤਾ, 'ਓਮ ਨਮੋ ਭਗਵਤੇ ਵਾਸਦੇਵਾ!'

***ਨਾਰਦ ਕਹਤ ਸੁਨਤ ਧ੍ਰੂਅ ਬਾਰਿਕ ਭਜਨ ਮਾਹਿ ਲਪਟਾਨੋ॥***

*(ਬਿਲਾਵਲ ਮਹਲਾ ੯)*

ਧਰੂਅ ਭਿਅੰਕਰ ਜੰਗਲਾਂ ਵਿਚ ਜਾ ਪੁੱਜਾ। ਨਾਰਦ ਜੀ ਦੇ ਦੱਸੇ ਉਪਦੇਸ਼ ਅਨੁਸਾਰ ਇਕ ਟਕ ਸਮਾਧੀ ਵਿਚ ਜੁੜ ਗਿਆ, ਨਾ ਭੁੱਖ, ਨਾ ਤਰੇਹ, ਕਿਸੇ ਚੀਜ਼ ਦੀ ਉਸ ਦੇ ਮਨ ਵਿਚ ਅਭਿਲਾਖਾ ਹੀ ਨਹੀਂ ਸੀ। ਕਈ ਵਾਰ ਸ਼ੇਰ ਉਸ ਦੇ ਕੋਲ ਆਏ, ਵੇਖ ਕੇ ਮੁੜ ਗਏ ਤੇ ਹੋਰ ਜਾਨਵਰ ਵੀ। ਪਰ ਧਰੂਅ ਜੀ ਭਗਤੀ ਵਿਚ ਅਨੰਦ-ਸਰੂਪ ਹੋ ਕੇ ਅਡੋਲ ਬੈਠੇ ਹੋਏ ਸਨ। ਧਰੂਅ ਜੀ ਦੀ ਇਕ ਅਟਕ ਸਮਾਧੀ ਨੇ ਪ੍ਰਭੂ ਦੇ ਚਰਨ ਪਕੜ ਲਏ, ਤੇ ਐਸੀ ਸਮਾਧੀ ਨੂੰ ਖੋਲ੍ਹੇ ਕੌਣ?

ਵਰ੍ਹਾ ਕਿ ਛੇ ਮਹੀਨੇ ਬਾਰਿਕ ਨੂੰ ਬੈਠੇ ਹੋ ਗਿਆ, ਤਾਂ ਭਗਤ-ਵਛਲ ਭਗਵਾਨ ਨੂੰ ਖਿੱਚ ਪੈ ਗਈ। ਸ੍ਰੀ ਵਿਸ਼ਨੂੰ ਜੀ ਆਪ ਤਪ ਕਰਦੇ ਧਰੂਅ ਜੀ ਦੇ ਕੋਲ ਪੁੱਜੇ, ਅਵਾਜ਼ ਦਿੱਤੀ, ਪਰ ਧਰੂਅ ਜੀ ਹਿਰਦੇ ਵਿਚ ਸੁਰਤ ਨੂੰ ਫੜ ਕੇ ਬੈਠੇ ਸਨ। ਸੋ ਸੁਰਤ ਹਿਲੀ ਨਾ ਤਦ ਹਿਰਦੇ ਵਿਚ ਧਿਆ ਰਹੇ ਨਾਮ ਨੇ ਹਿਰਦੇ ਵਿਚ ਦਰਸ਼ਨ ਦਿੱਤੇ, ਫੇਰ ਬਾਹਰ ਖਲੋਤੇ ਹੋਣ ਦਾ ਅਨੁਭਵ ਕਰਾਇਆ, ਤਾਂ ਧਰੂਅ ਜੀ ਦੀ ਸਮਾਧੀ ਖੁਲ੍ਹ ਗਈ। ਸਾਹਮਣੇ ਪ੍ਰਤੱਖ ਦਰਸ਼ਨ ਹੋਏ, ਤੇ ਕਿਹਾ, 'ਭਗਵਾਨ! ਇਸ ਬਾਲ ਤੇ ਅੰਜਾਣੀ ਬੁਧ ਨਾਲ, ਆਪ ਦੀ ਕੀ ਵਡਿਆਈ ਕਰਾਂ? ਕੁਝ ਵੀ ਆਪ ਦੀ ਮਹਿਮਾ ਨੂੰ ਜਾਣਦਾ ਨਹੀਂ ਹਾਂ।'

ਕਹਿੰਦੇ ਹਨ ਕਿ ਭਗਵਾਨ ਵਿਸ਼ਨੂੰ ਨੇ ਉਸ ਸਮੇਂ ਆਪਣਾ ਸੰਖ ਉਸ ਦੇ ਕੰਨ ਨਾਲ ਲਾ ਦਿੱਤਾ। ਤਦ ਧਰੂਅ ਜੀ ਇਉਂ ਮਹਿਮਾ ਕਰਨ ਲੱਗੇ:-

*ਓਮ ਨਮੋ ਭਗਵਤੇ ਵਾਸਦੇਵਾਇ॥*
*ਨਮੋ ਨਮੋ ਪ੍ਰਭ ਤ੍ਰਿਭਵਣ ਰਾਇ॥*
*ਨਮੋ ਨਮੋ ਹੇ ਸਰਬ ਬਿਆਪੀ॥*
*ਨਮੋ ਨਮੋ ਸਭ ਘਟ ਕੇ ਵਾਸੀ॥*
*ਨਮੋ ਦੀਨਾ ਨਾਥ ਗੁਸਾਂਈ॥*
*ਤੀਨ ਭਵਨ ਪਰ ਤੁਮਰੀ ਪ੍ਰਛਾਈ॥*
*ਨਮੋ ਨਮੋ ਦੇਵਨ ਕੋ ਦੇਵਾ॥*
*ਨਮੋ ਨਮੋ ਹਰਿ ਅਲਖ ਅਭੇਵਾ॥*
*ਨਮੋ ਨਮੋ ਹਰਿ ਚਤੁਰ ਸਰੂਪੀ॥*
*ਨਮੋ ਨਮੋ ਪਰਮ ਤਮ ਰੂਪੀ॥*

ਇਸ ਤਰ੍ਹਾਂ ਕਈ ਚੌਪਈਆਂ ਤੇ ਦੋਹਰੇ ਭਗਵਾਨ ਦੀ ਉਸਤਤੀ ਵਿਚ ਉਸ ਸਮੇਂ ਧਰੂਅ ਜੀ ਨੇ ਉਚਾਰਨ ਕੀਤੇ।

ਭਗਵਾਨ ਵਿਸ਼ਨੂੰ ਇਹ ਸੁਣ ਕੇ ਪ੍ਰਸੰਨ ਹੋਏ ਤੇ ਵਰ ਦਿੱਤਾ। 'ਹੇ ਧਰੂਅ! ਤੂੰ ਰਾਜ-ਪ੍ਰਾਪਤੀ ਦੀ ਇੱਛਾ ਨਾਲ ਤਪ ਕੀਤਾ ਸੀ, ਸੋ ਪਹਿਲੇ ਰਾਜ ਭੋਗ, ਤੇ ਫੇਰ ਅਟੱਲ ਪਦਵੀ ਨੂੰ ਪ੍ਰਾਪਤ ਹੋਏਂਗਾ। ਸਭ ਤਾਰਾ-ਮੰਡਲੀ ਤੇਰੇ ਆਲੇ ਦੁਆਲੇ ਪ੍ਰਕਰਮਾ ਕਰੇਗੀ, ਪਰ ਤੂੰ ਅਕਾਸ਼ ਮੰਡਲ ਵਿਚ ਅਡੋਲ ਤੇ ਸਦਾ ਹੀ

ਚਮਕੇਂਗਾ।

ਇਹ ਕਹਿ ਕੇ ਭਗਵਾਨ ਵਿਸ਼ਨੂੰ ਅਲੋਪ ਹੋ ਗਏ। ਪਿਛੋਂ ਧਰੂਅ ਜੀ ਨੇ ੩੬ ਹਜ਼ਾਰ ਵਰ੍ਹੇ ਰਾਜ ਕੀਤਾ ਤੇ ਫਿਰ ਅਟੱਲ-ਪਦਵੀ 'ਤੇ ਜਾ ਟਿਕੇ।

# ਕਾਰੂੰ ਪਾਤਸ਼ਾਹ

***ਚਾਲੀ ਗੰਜ ਜੋੜੇ ਨ ਰਖਿਓ ਈਮਾਨ।***
***ਦੇਖੋ ਰੇ ਲੋਕੋ ਕਾਰੂ ਹੋਤਾ ਪਰੇਸ਼ਾਨ।***

ਇਕ ਸਮੇਂ ਗੁਰੂ ਨਾਨਕ ਦੇਵ ਜੀ ਰੂਮ ਵਲਾਇਤ ਵਿਚ ਗਏ। ਜਿਥੇ ਕਾਰੂੰ ਪਾਤਸ਼ਾਹ ਨੇ ਸਾਰੀ ਪਰਜਾ ਨੂੰ ਲੁੱਟ ਕੇ ਚਾਲੀ ਗੰਜ ਖਜ਼ਾਨਾ ਜਮ੍ਹਾ ਕੀਤਾ ਹੋਇਆ ਸੀ। ਗੁਰੂ ਜੀ ਨੇ ਉਸ ਦੇ ਦਰਬਾਨ ਨੂੰ ਪੁੱਛਿਆ ਕਿ ਪਾਤਸ਼ਾਹ ਕੈਸਾ ਹੈ? ਉਸ ਨੇ ਕਿਹਾ ਪਾਤਸ਼ਾਹ ਬੜਾ ਜ਼ਾਲਮ ਤੇ ਕਿਰਪਨ ਹੈ। ਇਕ ਸਮੇਂ ਇਹ ਜਾਣਨ ਲਈ ਕਿ ਮੇਰੇ ਦੇਸ਼ ਵਿਚ ਕਿਸੇ ਕੋਲ ਧਨ ਹੈ ਕਿ ਨਹੀਂ, ਉਸ ਨੇ ਆਪਣੀ ਲੜਕੀ ਨੂੰ ਬਜ਼ਾਰ ਦੇ ਚੌਂਕ ਵਿਚ ਬਿਠਾ ਕੇ ਢੰਡੋਰਾ ਫਿਰਵਾਇਆ ਕਿ ਜਿਹੜਾ ਇਕ ਰੁਪਇਆ ਲਿਆਵੇਗਾ ਉਸ ਨਾਲ ਇਸ ਦੀ ਸ਼ਾਦੀ ਕੀਤੀ ਜਾਵੇਗੀ। ਪਰ ਕਿਸੇ ਕੋਲੋਂ ਵੀ ਇਕ ਰੁਪਇਆ ਨਾ ਨਿਕਲਿਆ।

ਇਕ ਨੌਜਵਾਨ ਲੜਕੇ ਨੇ ਆਪਣੀ ਮਾਂ ਨੂੰ ਕਿਹਾ ਕਿ ਮੈਨੂੰ ਇਕ ਰੁਪਇਆ ਦੇਹ, ਨਹੀਂ ਤੇ ਮੈਂ ਜ਼ਹਿਰ ਖਾ ਕੇ ਮਰ ਜਾਵਾਂਗਾ। ਉਸ ਨੇ ਕਿਹਾ ਕਿ ਤੇਰੇ ਪਿਤਾ ਨੂੰ ਦਫਨ ਕਰਨ ਸਮੇਂ ਉਸ ਦੇ ਮੂੰਹ ਵਿਚ ਰੁਪਿਆ ਰੱਖਿਆ ਸੀ, ਕਬਰ ਪੁਟ ਕੇ ਉਥੋਂ ਲੈ ਆ। ਉਸ ਨੇ ਕਬਰ ਪੁਟ ਕੇ ਮੁਰਦਾ ਪਿਤਾ ਦੇ ਮੂੰਹ ਵਿਚੋਂ ਰੁਪਿਆ ਕੱਢ ਲਿਆ। ਜਦੋਂ ਉਹ ਸਹਿਜਾਦੀ ਨੂੰ ਲੈਣ ਵਾਸਤੇ ਆਇਆ ਤਾਂ ਕਾਰੂੰ ਨੇ ਉਸ ਪਾਸੋਂ ਪੁੱਛ ਕੇ ਸਭ ਕਬਰਾਂ ਪੁਟਵਾਈਆਂ ਅਤੇ ਮੁਰਦਿਆਂ ਦੇ ਮੂੰਹ ਵਿਚੋਂ ਰੁਪਏ ਕਢਵਾ ਕੇ ਖਜ਼ਾਨੇ ਵਿਚ ਜਮ੍ਹਾ ਕਰ ਦਿੱਤੇ।

ਇਹ ਵਾਰਤਾ ਸੁਣ ਕੇ ਗੁਰੂ ਨਾਨਕ ਦੇਵ ਜੀ ਨੇ ਦਰਬਾਨ ਨੂੰ ਕਿਹਾ ਕਿ ਪਾਤਸ਼ਾਹ ਨੂੰ ਜਾ ਕੇ ਆਖ ਕਿ ਇਕ ਦਰਵੇਸ਼ ਬਾਹਰ ਦਰਵਾਜ਼ੇ ਪਰ

ਆਇਆ ਹੈ ਜੋ ਆਪ ਪਾਸੋਂ ਕੁਝ ਮੰਗਣਾ ਨਹੀਂ ਚਾਹੁੰਦਾ, ਕੇਵਲ ਆਪ ਨਾਲ ਕੁਝ ਬਚਨ ਕਰਨਾ ਚਾਹੁੰਦਾ ਹੈ। ਇਹ ਸੁਨੇਹਾ ਸੁਣ ਕੇ ਪਾਤਸ਼ਾਹ ਨੇ ਆ ਕੇ ਗੁਰੂ ਜੀ ਦਾ ਦਰਸ਼ਨ ਕੀਤਾ।

ਸਤਿਗੁਰੂ ਨਾਨਕ ਦੇਵ ਜੀ ਨੇ ਬੜੇ ਪਿਆਰ ਨਾਲ ਕਾਰੂੰ ਪਾਤਸ਼ਾਹ ਨੂੰ ਕਿਹਾ-ਕਿ ਇਕ ਸੂਈ ਇਹ ਸਾਡੀ ਸਾਂਭ ਕੇ ਰੱਖ, ਜਦੋਂ ਅਸੀਂ ਪਰਲੋਕ ਜਾਵਾਂਗੇ ਤੇ ਉਥੇ ਤੇਰੇ ਪਾਸੋਂ ਲੈ ਲਵਾਂਗੇ।

ਇਹ ਗੁਰੂ ਜੀ ਦੀ ਗੱਲ ਸੁਣ ਕੇ ਕਾਰੂੰ ਪਾਤਸ਼ਾਹ ਨੇ ਕਿਹਾ—ਅੱਗੇ ਤਾਂ ਕੁਝ ਵੀ ਨਾਲ ਨਹੀਂ ਜਾ ਸਕਦਾ। ਆਪਣੀ ਦੇਹ ਵੀ ਇਥੇ ਹੀ ਰਹਿ ਜਾਂਦੀ ਹੈ।

ਇਹ ਗੱਲ ਸੁਣ ਕੇ ਗੁਰੂ ਜੀ ਨੇ ਉਪਦੇਸ਼ ਦਿੱਤਾ—ਕਿ ਇਹ ਜੋ ਤੂੰ ਚਾਲੀ ਗੰਜ ਦੌਲਤ ਜ਼ੁਲਮ ਜਬਰ ਕਰਕੇ ਜਮ੍ਹਾ ਕੀਤੀ ਹੈ ਇਸ ਨੂੰ ਤੂੰ ਆਪਣੇ ਨਾਲ ਅੱਗੇ ਕਿਸ ਤਰ੍ਹਾਂ ਲੈ ਜਾਵੇਂਗਾ? ਇਹ ਸਭ ਇਥੇ ਰਹਿ ਜਾਣੀ ਹੈ।

ਗੁਰੂ ਜੀ ਦੇ ਬਚਨ ਸੁਣ ਕੇ, ਗੁਰੂ ਜੀ ਦੇ ਚਰਨਾਂ 'ਤੇ ਢਹਿ ਪਿਆ। ਮੁਆਫੀਆਂ ਮੰਗਣ ਲੱਗ ਪਿਆ, ਮੈਨੂੰ ਬਖਸ਼ ਲਵੋ, ਮੈਂ ਬੜਾ ਵੱਡਾ ਗੁਨਾਹਗਾਰ ਹਾਂ। ਆਪ ਕ੍ਰਿਪਾ ਕਰੋ, ਮੈਨੂੰ ਸੰਸਾਰ ਸਾਗਰ ਤੋਂ ਤਾਰ ਦਿਓ।

ਗੁਰੂ ਨਾਨਕ ਦੇਵ ਜੀ ਨੇ ਨਸੀਹਤ ਨਾਮਾ ਸੁਣਾਇਆ—

***ਰਾਗ ਤਿਲੰਗ ਮ: ੧ ॥***

***ਕੀਚੈ ਨੇਕ ਨਾਮੀ ਜੋ ਦੇਵੈ ਖੁਦਾਇ।***
***ਜੋ ਦੀਸੈ ਜਿਮੀ ਪਰ ਸੋ ਹੋਸੀ ਫਨਾਇ।***
***ਦਾਇਮ ਵਾ ਦੌਲਤ ਕਸੇ ਬੇਸ਼ੁਮਾਰ।***
***ਨ ਰਹੇਂਗੇ ਕਰੋੜੀ ਨ ਰਹੇਂਗੇ ਹਜਾਰ।***
***ਦਮੜਾ ਤਿਸੀ ਕਾ ਜੋ ਖਰਚੈ ਅਰ ਖਾਇ।***
***ਦੇਵੈ ਦਿਲਾਵੈ ਰਜਾਵੈ ਖੁਦਾਇ।***
***ਹੋਤਾ ਨ ਰਾਖੈ ਅਕੇਲਾ ਨ ਖਾਇ।***
***ਤਹਕੀਕ ਦਿਲਦਾਨੀ ਵਹੀ ਭਿਸਤ ਜਾਇ।***
***ਕੀਚੈ ਤਵਜਾ ਨ ਕੀਚੈ ਗੁਮਾਨ।***

ਨ ਰਹੇਗੀ ਦੁਨੀਆ ਨ ਰਹੇਂਗੇ ਦੀਵਾਨ।
ਹਾਥ. ਵਾ ਘੋੜੇ ਵਾ ਲਸ਼ਕਰ ਹਜ਼ਾਰ।
ਹੋਵੇਂਗੇ ਗਰਕ ਨ ਲਾਗੈਗੀ ਬਾਰ।
ਦੁਨੀਆਂ ਦਾ ਦੀਵਾਨਾ ਕਹੇ ਮੁਲਕ ਮੇਰਾ।
ਆਈ ਮੌਤ ਸਿਰ ਪਰ ਨਾ ਤੇਰਾ ਨ ਮੇਰਾ।
ਕੇਤੀ ਗਈ ਦੇਖ ਵਾਜਾ ਵਜਾਇ।
ਰਹੇਗਾ ਵਹੀ ਏਕ ਸਾਚਾ ਖੁਦਾਇ।
ਇਕੇਲਾ ਆਇਆ ਇਕੇਲਾ ਚਲਾਇਆ।
ਚਲਤੇ ਵਕਤ ਕੋਈ ਕਾਮ ਨ ਆਇਆ।
ਲੇਖਾ ਮੰਗੀਜੈ ਕਿਆ ਦੀਜੈ ਜਵਾਬ।
ਤੌਬਾ ਪੁਕਾਰੈ ਕਿ ਪਾਵੈ ਅਜ਼ਾਬ।
ਲਾਹਨਤ ਹੈ ਤੈਕੂੰ ਵ ਤੇਂਡੀ ਕਮਾਣੀ।
ਦਗੇਬਾਜ਼ੀ ਕਰ ਕੇ ਦੁਨੀਆ ਲੂਟ ਖਾਈ।
ਪੀਏ ਪਿਆਲੇ ਅਰ ਖਾਏ ਕਬਾਬ।
ਦੇਖੋ ਰੇ ਲੋਕੋ ਜੋ ਹੋਤੇ ਖਰਾਬ।
ਜਿਸਕਾ ਬੰਦਾ ਕਿਸੀ ਕਾ ਸਵਾਰਿਆ।
ਦੁਨੀਆ ਕੇ ਲਾਲਚ ਤੈਂ ਸਾਹਿਬ ਵਿਸਾਰਿਆ।
ਉਠਾਵੈ ਸਫਾ ਉਸ ਕੋ ਲਾਗੇ ਨ ਬਾਰ।
ਕਿਸ ਕੀ ਦੁਨੀਆਂ ਕਿਸ ਕੇ ਘਰ ਬਾਰ।
ਗਫਲਤ ਕਰੋਗੇ ਤੇ ਖਾਓਗੇ ਮਾਰ।
ਬੇਟਾ ਵ ਬੇਟੀ ਕੋਈ ਲਏਂਗਾ ਨ ਸਾਰ।
ਚਾਲੀ ਗੰਜ ਜੋੜੇ ਨ ਰਖਿਓ ਈਮਾਨ।
ਦੇਖੋ ਰੇ ਲੋਕੋ ਕਾਰੂ ਹੋਤਾ ਪਰੇਸ਼ਾਨ।
ਤੋਬਾ ਨ ਕੀਤੀ ਕਰੇਦਿਆਂ ਗੁਨਾਹ।
ਨਾਨਕ ਐਸੇ ਆਲਮ ਸਿਉਂ ਤੇਰੀ ਪਨਾਹ।

ਇਹ ਨਸੀਹਤ ਨਾਮਾ ਸੁਣ ਕੇ ਕਾਰੂ ਬੜਾ ਡਰਿਆ ਤੇ ਉਸ ਨੇ ਪਿਛਲੇ ਗੁਨਾਹਾਂ ਦੀ ਮਾਫੀ ਮੰਗੀ।

ਉਸ ਦੀ ਦੀਨ ਦਸ਼ਾ ਵੇਖ ਕੇ ਗੁਰੂ ਜੀ ਨੇ ਕਿਹਾ ਕਿ ਸਭ ਕੈਦੀਆਂ

ਨੂੰ ਛੱਡ ਦੇਹ ਅਤੇ ਉਹਨਾਂ ਨੂੰ ਧਨ ਦੇ ਕੇ ਆਬਾਦ ਕਰ।

ਇਹ ਹੁਕਮ ਸੁਣ ਕੇ ਕਾਰੂੰ ਨੇ ਸਭ ਖਜ਼ਾਨੇ ਲੁਟਵਾ ਦਿੱਤੇ ਅਤੇ ਸਭ ਕੈਦੀ ਛੱਡ ਦਿੱਤੇ। ਆਪ ਬੰਦਗੀ ਕਰਨ ਲੱਗ ਪਿਆ।

## ਸਧਨਾ ਭਗਤ ਜੀ

ਸਧਨਾ ਭਗਤ ਜੀ ਜਗਨ ਨਾਥ ਦੀ ਯਾਤਰਾ ਨੂੰ ਤੁਰ ਪਏ, ਜਾਂਦਿਆਂ-ਜਾਂਦਿਆਂ ਸੰਧਿਆ ਦਾ ਵੇਲਾ ਹੋ ਗਿਆ। ਸਧਨੇ ਨੇ ਸੋਚਿਆ ਕਿ ਇਸ ਸਾਹਮਣੇ ਨਗਰ ਵਿਚ ਰਾਤ ਭਰ ਬਿਸਰਾਮ ਕਰਕੇ ਫਿਰ ਕੱਲ੍ਹ ਤੁਰ ਚਲਾਂਗਾ। ਇਹ ਸੋਚ ਕੇ ਸਧਨਾ ਉਸ ਨਗਰ ਵੱਲ ਮੁੜਿਆ ਅਤੇ ਨਗਰ ਵਿਚ ਜਾ ਕੇ ਇਕ ਗ੍ਰਿਹਸਤੀ ਦੇ ਘਰ ਗਿਆ। ਘਰ ਦੇ ਮਾਲਕ ਪਾਸੋਂ ਰਾਤੀਂ ਬਿਸਰਾਮ ਕਰਨ ਦੀ ਜਗ੍ਹਾ ਮੰਗੀ। ਉਸ ਨੇ ਬੜੀ ਖਾਤਰ ਨਾਲ ਜਗ੍ਹਾ ਦਿੱਤੀ। ਹਰਿ ਗੁਣ ਗਾਉਂਦਾ ਹੋਇਆ ਸਧਨਾ ਉਥੇ ਹੀ ਲੇਟ ਗਿਆ। ਉਸ ਘਰ ਵਾਲੇ ਦੀ ਇਸਤ੍ਰੀ ਸਧਨੇ ਭਗਤ ਦਾ ਸੁੰਦਰ ਰੂਪ ਵੇਖ ਕੇ ਮੋਹਿਤ ਹੋ ਗਈ।

ਜਦ ਅੱਧੀ ਰਾਤ ਬੀਤ ਗਈ ਤਾਂ ਜਿਥੇ ਸਧਨਾ ਸੁਤਾ ਹੋਇਆ ਸੀ, ਉਥੇ ਆ ਗਈ। ਅਤੇ ਅਨੇਕ ਤਰ੍ਹਾਂ ਦੇ ਹਾਵ-ਭਾਵ ਕਰਕੇ ਉਸ ਨੂੰ ਕਾਮ-ਵਾਸ਼ਨਾ ਜ਼ਾਹਰ ਕੀਤੀ। ਸਧਨਾ ਜੀ ਦਾ ਮਨ ਉਸ ਦੇ ਮੋਹ ਵਿਚ ਨਾ ਫਸਿਆ। ਇਸ ਲਈ ਸਧਨੇ ਨੇ ਸਿਰ ਨੀਵਾ ਕਰਕੇ ਹੱਥ ਜੋੜ ਕੇ ਬੜੀ ਅਧੀਨਗੀ ਨਾਲ ਕਿਹਾ-ਆ ਭੈਣ! ਮੇਰੀ ਧਰਮ ਭੈਣ ਆਓ! ਆਪਣੇ ਚਰਨਾਂ ਦੀ ਪਵਿੱਤਰ ਧੂੜੀ ਮੈਨੂੰ ਦਿਓ। ਤੂੰ ਮੇਰੀ ਭੈਣ ਹੈਂ ਤੇ ਭੈਣ! ਤੇਰੇ ਚਰਨਾਂ ਵਿਚ ਮੈਂ ਲੱਖਾਂ ਵੇਰੀ ਨਮਸਕਾਰ ਕਰਦਾ ਹਾਂ।

ਉਸ ਇਸਤ੍ਰੀ ਨੇ ਸਮਝਿਆ ਕਿ ਮੇਰੇ ਪਤੀ ਦੇ ਡਰ ਕਰਕੇ ਮੇਰੀ ਗੱਲ ਨਹੀਂ ਮੰਨੀ। ਇਹ ਵਿਚਾਰ ਕੇ ਉਹ ਚੁਪ ਕੀਤੀ ਚਲੀ ਗਈ ਅਤੇ ਇਕ ਤਿੱਖੀ ਤਲਵਾਰ ਨਾਲ ਆਪਣੇ ਸੁਤੇ ਪਏ ਪਤੀ ਦਾ ਸਿਰ ਧੜ ਨਾਲੋਂ ਕੱਟ ਕੇ ਵੱਖ ਕਰ ਦਿੱਤਾ। ਫਿਰ ਕਾਹਲੀ ਕਾਹਲੀ ਉਹ ਸਿਰ ਚੁੱਕ ਕੇ ਸਧਨਾ ਜੀ ਦੇ ਕੋਲ

ਆ ਕੇ ਕਹਿਣ ਲੱਗੀ ਪਿਆਰੇ ! ਤੈਨੂੰ ਜਿਸ ਦਾ ਡਰ ਸੀ, ਜਿਸ ਦੇ ਡਰ ਨਾਲ ਮੇਰੇ ਨਾਲ ਪ੍ਰੇਮ ਨਹੀਂ ਕਰਦਾ ਸੀ, ਮੈਂ ਆਪਣੇ ਖਾਵੰਦ ਦਾ ਸਿਰ ਵੱਢ ਕੇ ਲੈ ਆਈ ਹਾਂ। ਹੁਣ ਮੇਰੇ ਗਲ਼ੇ ਦਾ ਹਾਰ ਹੋ ਕੇ, ਪ੍ਰੇਮ ਸੁਖ ਨੂੰ ਪ੍ਰਾਪਤ ਕਰੋ। ਹੁਣ ਤੇਰੇ ਮੇਰੇ ਪ੍ਰੇਮ ਵਿਚ ਰੋਕਣ ਵਾਲਾ ਕੋਈ ਨਹੀਂ ਰਿਹਾ। ਹੁਣ ਮੈਂ ਤੇਰੀ ਹਾਂ ਅਤੇ ਤੂੰ ਮੇਰਾ ਹੈਂ, ਹੁਣ ਇਥੇ ਰਹੋ, ਇਹ ਸਾਰਾ ਘਰ ਬਾਰ ਤੇਰਾ ਹੀ ਹੈ। ਅਤੇ ਮੈਂ ਤੇਰੀ ਦਾਸੀ ਹਾਂ।

ਉਸ ਇਸਤਰੀ ਦੀਆਂ ਇਹੋ ਜਿਹੀਆਂ ਗੱਲਾਂ ਸੁਣ ਕੇ ਤੇ ਹੱਥ ਵਿਚ ਪਤੀ ਦਾ ਵੱਢਿਆ ਹੋਇਆ ਸਿਰ ਵੇਖ ਕੇ ਸਧਨਾ ਭਗਤ ਜੀ ਕੰਬ ਗਏ। ਅਤੇ ਇਸਤ੍ਰੀ ਵੱਲੋਂ ਬੜੀ ਨਫਰਤ ਹੋਈ ਸਧਨੇ ਨੇ ਉਸ ਨਾਲ ਕੋਈ ਗੱਲ ਨਾ ਕੀਤੀ ਅਤੇ ਨਾ ਹੀ ਸਧਨੇ ਨੇ ਉਸ ਦੇ ਚਿਹਰੇ ਵੱਲ ਅੱਖਾਂ ਕੀਤੀਆਂ। ਚੁਪ-ਚਾਪ ਬੈਠੇ ਹਰੀ ਭਜਨ ਕਰਦੇ ਰਹੇ।

ਉਸ ਪਾਪਣ ਇਸਤ੍ਰੀ ਨੇ ਜਦ ਦੇਖਿਆ ਕਿ ਹੁਣ ਵੀ ਇਹ ਮੇਰੇ ਮੋਹ ਦੇ ਵਸ ਨਹੀਂ ਹੋਇਆ ਤਾਂ ਉਸ ਨੇ ਸੋਚਿਆ ਜਿਸ ਨੇ ਮੈਨੂੰ ਸੁਖ ਨਹੀਂ ਦਿੱਤਾ ਉਹ ਸੁਖੀ ਰਹਿਣ ਦਾ ਕੀ ਹੱਕ ਰੱਖਦਾ ਹੈ। ਕੋਈ ਚਾਲ ਚਲਾਣੀ ਚਾਹੀਦੀ ਹੈ।

ਇਹ ਸੋਚ ਕੇ ਉਹ ਆਪਣੇ ਘਰ ਦੇ ਬੂਹੇ ਵਿਚ ਖਲੋ ਕੇ ਰੋਣ ਪਿਟਣ ਲੱਗ ਪਈ। ਉਸ ਦੇ ਰੋਣ ਪਿਟਣ ਦੀ ਅਵਾਜ਼ ਸੁਣਕੇ ਆਂਢੀ-ਗੁਆਂਢੀ ਇਕੱਠੇ ਹੋ ਗਏ। ਤਾਂ ਪਾਪਣ ਇਸਤਰੀ ਨੇ ਕਿਹਾ ਸਧਨੇ ਨੇ ਮੇਰੇ ਪਤੀ ਨੂੰ ਮਾਰ ਦਿੱਤਾ ਹੈ, ਤੇ ਮੇਰੇ ਧਰਮ ਨੂੰ ਨਾਸ ਕਰਨਾ ਚਾਹੁੰਦਾ ਸੀ। ਲੋਕਾਂ ਨੇ ਸਧਨੇ ਤੋਂ ਪੁੱਛਿਆ ਤਾਂ ਸਧਨੇ ਕੋਈ ਜਵਾਬ ਨਾ ਦਿੱਤਾ, ਕੇਵਲ ਹਰਿ ਦਾ ਭਜਨ ਕਰਦਾ ਰਿਹਾ। ਜਿਸ ਤੋਂ ਲੋਕਾਂ ਨੇ ਸਮਝਿਆ ਇਹ ਬੜਾ ਫਰੇਬੀ ਤੇ ਪੱਕਾ ਬਦਮਾਸ਼ ਹੈ। ਉਹਨਾਂ ਨੇ ਸਧਨੇ ਦੀਆਂ ਮੁਸ਼ਕਾਂ ਬੰਨ੍ਹ ਦਿੱਤੀਆਂ। ਦਿਨ ਚੜ੍ਹਦੇ ਹੀ ਸਧਨੇ ਨੂੰ ਫੜ ਕੇ ਕਚਹਿਰੀ ਵਿਚ ਲੈ ਗਏ। ਕਚਹਿਰੀ ਵਿਚ ਜਾ ਕੇ ਉਸ ਔਰਤ ਨੇ ਅਜਿਹੀਆਂ ਗੱਲਾਂ ਜੋੜ ਕੇ ਬਿਆਨ ਦਿੱਤਾ, ਜਿਸ ਤੋਂ ਉਹ ਆਪ ਬਿਲਕੁਲ ਨਿਰਦੋਸ਼, ਪਤਿਬਰਤਾ, ਸਤਵੰਤੀ ਤੇ ਪਤੀ ਦੀ ਭਗਤਨੀ ਜ਼ਾਹਰ ਹੋਈ, ਅਤੇ ਸਧਨਾ ਜੀ ਨੂੰ ਪੂਰਾ ਬਦਮਾਸ਼ ਅਤੇ ਖੂਨੀ ਸਾਬਤ ਕਰ ਦਿੱਤਾ।

ਇਸ ਦੇ ਬਿਆਨਾਂ ਤੋਂ ਪਿੱਛੋਂ ਸਧਨੇ ਤੋਂ ਪੁੱਛਿਆ ਗਿਆ, ਤਾਂ ਸਧਨਾ ਅਗੋਂ ਚੁਪ ਕਰ ਰਿਹਾ ਅਤੇ ਕੁਝ ਨਾ ਬੋਲਿਆ। ਤਾਂ ਹਾਕਮ ਨੇ ਸਧਨੇ ਨੂੰ ਅਪਰਾਧੀ ਸਮਝ ਲਿਆ। ਖੂਨੀ ਜਾਣ ਕੇ ਸਧਨੇ ਨੂੰ ਜੇਹਲਖਾਨੇ ਵਿਚ ਭੇਜ ਦਿੱਤਾ। ਜੇਹਲਖਾਨੇ ਵਿਚ ਜਾ ਕੇ ਭਗਤ ਸਧਨਾ ਜੀ ਭਗਵਾਨ ਦੇ ਚਰਨਾਂ ਵਿਚ ਮਨ ਨੂੰ ਜੋੜ ਕੇ ਪ੍ਰਾਰਥਨਾ ਕੀਤੀ—

*ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ॥*
*ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ॥ ੧॥*
*ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ॥*
*ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ॥ ੧॥ ਰਹਾਉ॥*
*ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ॥*
*ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ॥ ੨॥*
*ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ॥*
*ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ॥ ੩॥*
*ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ॥*
*ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ॥ ੪॥*

ਇਸ ਤਰ੍ਹਾਂ ਦੀ ਪ੍ਰਾਰਥਨਾ ਕਰਦਿਆਂ ਰਾਤ ਬੀਤ ਗਈ। ਤਾਂ ਦਿਨ ਹੁੰਦੇ ਹੀ ਹਾਕਮ ਨੇ ਭਗਵਾਨ ਦੀ ਪ੍ਰੇਰਣਾ ਨਾਲ ਸਧਨਾ ਜੀ ਨੂੰ ਫਾਂਸੀ ਦੀ ਸਜ਼ਾ ਨਾ ਦਿੱਤੀ, ਕੇਵਲ ਦੋਵੇਂ ਹੱਥ ਵਢਵਾ ਕੇ ਛੱਡ ਦਿੱਤਾ। ਦੋਵੇਂ ਹੱਥ ਵਢੇ ਜਾਣ ਕਰ ਕੇ ਸਧਨੇ ਨੂੰ ਬੜੀ ਭਾਰੀ ਤਕਲੀਫ਼ ਹੋ ਰਹੀ ਸੀ, ਪਰ ਫਿਰ ਭੀ ਭਗਵਾਨ ਦੀ ਕ੍ਰਿਪਾ ਸਮਝ ਕੇ ਪ੍ਰਸੰਨ ਚਿਤ ਨਾਲ ਭਗਵਾਨ ਦੇ ਦਰਸ਼ਨ ਕਰਨ ਦੀ ਲਾਲਸਾ ਰੱਖ ਕੇ ਜਗਨ ਨਾਥ ਪੁਰੀ ਨੂੰ ਤੁਰ ਪਏ। ਧੀਰੇ-ਧੀਰੇ ਜਗਨ ਨਾਥ ਪੁਰੀ ਪਹੁੰਚ ਗਏ।

ਭਗਤ ਸਧਨਾ ਜੀ ਨੇ ਜਿਸ ਵੇਲੇ ਪੁਰਖੋਤਮ ਪ੍ਰਭੂ ਦੇ ਹਜ਼ੂਰ ਹੋ ਕੇ ਅਸਟਾਂਗ ਬੰਦਨਾ ਕਰਨੀ ਚਾਹੀ ਅਤੇ ਧਰਤੀ ਉਤੇ ਲੰਗੇ ਪੈ ਗਏ। ਉਸੇ ਵੇਲੇ ਉਹਨਾਂ ਦੇ ਦੋਵੇਂ ਹੱਥ ਪਹਿਲੇ ਵਾਂਗ ਹੀ ਹੋ ਗਏ ਅਤੇ ਦਰਦ ਵੀ ਹਟ ਗਈ। ਸਧਨੇ ਨੂੰ ਸ੍ਰੀ ਜਗਨ ਨਾਥ ਸਵਾਮੀ ਦੇ ਪ੍ਰਤੱਖ ਦਰਸ਼ਨ ਭੀ ਹੋ ਗਏ।

ਸਧਨਾ ਬਹੁਤ ਹੀ ਪ੍ਰਸੰਨ ਹੋਇਆ, ਕਿਉਂਕਿ ਭੋਗ ਤੇ ਮੋਖ ਦੋਨੋਂ ਹੀ ਸਧਨੇ ਨੂੰ ਪ੍ਰਾਪਤ ਹੋ ਗਏ। ਬਾਕੀ ਦੀ ਸਾਰੀ ਉਮਰ ਸਧਨੇ ਨੇ ਜਗਨ ਨਾਥ ਪੁਰੀ ਵਿਚ ਰਹਿ ਕੇ ਹਰਿ ਦੀ ਭਗਤੀ ਕਰਦਿਆਂ ਹੀ ਬਿਤਾ ਦਿੱਤੀ ਤੇ ਆਪਣੇ ਜਨਮ ਨੂੰ ਸਫਲ ਕਰ ਲਿਆ।

***ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ॥***

ਇਕ ਸ਼ਾਹੂਕਾਰ ਨੇ ਆਪਣੇ ਹੱਥ ਨਾਲ ਕਦੀ ਦਾਨ ਪੁੰਨ ਨਹੀਂ ਸੀ ਕੀਤਾ। ਉਹ ਪੁੱਤਰ ਦੇ ਮੋਹ ਵਸ ਹੋ ਕੇ ਬਹੁਤ ਸਾਰਾ ਧਨ ਛੱਡ ਕੇ ਮ੍ਰਿਤਕ ਹੋ ਗਿਆ। ਉਸ ਦੇ ਲੜਕੇ ਨੇ ਕੁਸੰਗਤ ਵਿਚ ਪੈ ਕੇ ਸਾਰਾ ਧਨ ਨਸ਼ਟ ਕਰ ਦਿੱਤਾ। ਜਦੋਂ ਉਹ ਧਨ-ਹੀਨ ਹੋ ਗਿਆ ਤਾਂ ਉਹ ਖੁਰਖਾ ਲੈ ਕੇ ਬਾਹਰ ਘਾਹ ਖੋਦਣ ਲਈ ਚਲਾ ਗਿਆ। ਘਾਹ ਖੋਦਦਿਆਂ ਉਸ ਦੇ ਹੱਥ ਖੁਰਪੇ ਨਾਲ ਵੱਢੇ ਗਏ। ਇਹ ਵੇਖ ਕੇ ਲਛਮੀ ਨੇ ਵਿਸ਼ਨੂੰ ਭਗਵਾਨ ਨੂੰ ਆਖਿਆ ਕਿ ਮੇਰੇ ਬਿਨਾਂ ਮਨੁੱਖ ਦਾ ਇਹ ਹਾਲ ਹੁੰਦਾ ਹੈ। ਕਰਮ ਦੇਵਤਾ ਕਹਿਣ ਲੱਗਾ ਕਿ ਲਛਮੀ ਤੇਰੇ ਬਿਨਾਂ ਨਹੀਂ ਮੇਰੇ ਬਿਨਾਂ ਜੀਵ ਬਿਪਤਾ ਪਾਉਂਦਾ ਹੈ।

ਲਛਮੀ ਨੇ ਉਸ ਲੜਕੇ ਨੂੰ ਦੋ ਲਾਲ ਦਿੱਤੇ ਜਿਹੜੇ ਨਦੀ ਵਿਚੋਂ ਪਾਣੀ ਪੀਣ ਸਮੇਂ ਉਸ ਦੇ ਖੀਸੇ ਵਿਚੋਂ ਨਦੀ ਵਿਚ ਡਿਗ ਪਏ। ਉਹ ਲਾਲ ਇਕ ਮੱਛੀ ਨੇ ਨਿਗਲ ਲਏ। ਉਹ ਤਛਤਾਉਣ ਲੱਗਾ। ਦੂਸਰੇ ਦਿਨ ਲਛਮੀ ਨੇ ਇਕ ਮੋਤੀਆਂ ਦਾ ਸੁੱਚਾ ਹਾਰ ਦਿੱਤਾ। ਜਦ ਉਹ ਨਦੀ ਵਿਚ ਕੱਪੜੇ ਲਾਹ ਕੇ ਇਸ਼ਨਾਨ ਕਰਨ ਲੱਗਾ, ਤਾਂ ਉਹ ਹਾਰ ਇੱਲ ਚੁੱਕ ਕੇ ਲੈ ਗਈ। ਫਿਰ ਪਛਤਾਣ ਲੱਗਾ। ਤੀਸਰੇ ਦਿਨ ਉਸ ਲੜਕੇ ਨੂੰ ਇਕ ਮੋਹਰਾਂ ਦੀ ਥੈਲੀ ਦਿੱਤੀ। ਉਸ ਨੇ ਘਰ ਜਾ ਕੇ ਰੱਖੀ ਤੇ ਆਪ ਬਾਹਰ ਚਲਾ ਗਿਆ। ਪਿਛੋਂ ਉਸ ਦੀ ਗਵਾਂਢਣ ਨੇ ਉਹ ਮੋਹਰਾਂ ਦੀ ਥੈਲੀ ਚੁੱਕ ਲਈ।

ਚੌਥੇ ਦਿਨ ਕਰਮ ਦੇਵਤਾ ਨੇ ਉਸ ਨੂੰ ਪੰਜ ਪੈਸੇ ਦਿੱਤੇ। ਜਿਸ ਨਾਲ ਉਸ ਨੇ ਮੱਛੀ ਖਰੀਦੀ। ਜਦ ਮੱਛੀ ਦਾ ਪੇਟ-ਚਾਕ ਕੀਤਾ ਤਾਂ ਉਸ ਵਿਚੋਂ ਦੋ ਲਾਲ ਨਿਕਲ ਆਏ। ਫਿਰ ਜਦ ਉਹ ਨਦੀ 'ਤੇ ਇਸ਼ਨਾਨ ਕਰਨ ਲੱਗਾ, ਜਿਥੇ ਦਰੱਖਤ ਸੀ। ਉਸ ਦਰੱਖਤ ਉਪਰ ਇੱਲ ਦਾ ਆਲ੍ਹਣਾ ਸੀ। ਆਲ੍ਹਣੇ ਵਿਚੋਂ

ਸੁੱਚੇ ਮੋਤੀਆਂ ਦਾ ਹਾਰ ਹੇਠਾਂ ਆ ਗਿਆ। ਉਸ ਹਾਰ ਨੂੰ ਚੁੱਕ ਕੇ ਲੜਕਾ ਬੜਾ ਖੁਸ਼ੀ ਖੁਸ਼ੀ ਘਰ ਪਹੁੰਚਾ। ਉਸ ਦੀ ਗਵਾਂਢਣ ਨੇ ਡਰਦੇ ਮਾਰੇ ਉਹ ਮੋਹਰਾਂ ਦੀ ਥੈਲੀ ਉਸ ਦੇ ਘਰ ਲਿਆ ਕੇ ਰੱਖ ਦਿੱਤੀ। ਉਸ ਨੂੰ ਇਹ ਤਿੰਨੇ ਚੀਜ਼ਾਂ ਮਿਲ ਗਈਆਂ। ਉਹ ਪ੍ਰਸੰਨ ਹੋ ਗਿਆ।

ਦੋ ਲਾਲ ਮਿਲ ਗਏ।

ਸੁੱਚੇ ਮੋਤੀਆਂ ਦਾ ਹਾਰ ਮਿਲ ਗਿਆ।

ਮੋਹਰਾਂ ਦੀ ਥੈਲੀ ਮਿਲ ਗਈ।

ਆਖਰਕਾਰ ਲੱਛਮੀ ਨੇ ਹਾਰ ਮੰਨੀ ਕਿ ਕਰਮਾਂ ਤੋਂ ਬਿਨਾਂ ਕੁਛ ਨਹੀਂ ਮਿਲਦਾ।

## ਗੁਰ ਗੋਬਿੰਦ ਦੋਨੋ ਖੜੇ ਕਿਸੇ ਕੈ ਲਾਗਉ ਪਾਇ॥

ਇਕ ਸਿੱਖ ਨਿਰਛਲ ਈਸ਼ਵਰ ਦੀ ਭਗਤੀ ਵਿਚ ਸ਼ਰਧਾ ਰੱਖਦਾ ਸੀ। ਉਸ ਨੇ ਸੁਣਿਆ ਸੀ ਕਿ ਨਿਗੁਰੇ ਪੁਰਸ਼ ਦੀ ਗਤੀ ਨਹੀਂ ਹੁੰਦੀ।

***ਨਿਗੁਰੇ ਕਾਨਾਉ ਬੁਰਾ॥***

ਇਹ ਵਿਚਾਰ ਕਰਕੇ ਸਿੱਖ ਇਕ ਮਹਾਤਮਾ ਜੀ ਪਾਸ ਗਿਆ ਉਪਦੇਸ਼ ਲੈਣ ਲਈ ਬੇਨਤੀ ਕੀਤੀ ਕਿ ਮਹਾਤਮਾ ਜੀ ਮੈਨੂੰ ਉਪਦੇਸ਼ ਦਿਓ।

ਮਹਾਤਮਾ ਕਹਿਣ ਲੱਗੇ-ਕੁਝ ਸਮਾਂ ਸਤਿਸੰਗ ਕਰੋ, ਸੇਵਾ ਕਰੋ, ਫਿਰ ਉਪਦੇਸ਼ ਦੇਵਾਂਗੇ।

ਕੁਝ ਦਿਨ ਗੁਜ਼ਰ ਗਏ ਤਾਂ ਇਕ ਰਾਜਾ ਸੰਤਾਂ ਪਾਸ ਉਪਦੇਸ਼ ਲੈਣ ਵਾਸਤੇ ਆਇਆ। ਉਸ ਦੇ ਬੈਠਣ ਵਾਸਤੇ ਬਹੁਤ ਸੁੰਦਰ ਵਿਛਾਈਆਂ ਕੀਤੀਆਂ ਗਈਆਂ ਅਤੇ ਸੰਤ ਗੱਦੀ ਲਾ ਕੇ ਬੈਠ ਗਏ। ਓਧਰੋਂ ਉਹ ਪ੍ਰੇਮੀ ਸਿੱਖ ਵੀ ਆ ਗਿਆ, ਅਤੇ ਕਹਿਣ ਲੱਗਾ ਕਿ ਮੇਰੀ ਵਾਰੀ ਪਹਿਲੇ ਹੈ, ਮੈਂ ਰਾਜਾ ਤੋਂ

ਪਹਿਲੇ ਉਪਦੇਸ਼ ਲਵਾਂਗਾ। ਉਸ ਸਿੱਖ ਦੇ ਪੈਰ ਮਿੱਟੀ-ਘੱਟੇ ਨਾਲ ਭਰੇ ਹੋਏ ਸਨ। ਸੰਤਾਂ ਨੇ ਉਸ ਨੂੰ ਦੇਖ ਕੇ ਕਿਹਾ-ਪਰ੍ਹੇ-ਪਰ੍ਹੇ।

ਉਸ ਨੇ ਸਮਝਿਆ ਕਿ ਗੁਰਾਂ ਨੇ ਮੈਨੂੰ ਉਪਦੇਸ਼ ਕੀਤਾ ਹੈ। ਇਸ ਲਈ ਉਹ ਪਰ੍ਹੇ-ਪਰ੍ਹੇ ਨੂੰ ਹੀ ਮੰਤਰ ਸਮਝ ਕੇ ਜਪਣ ਲੱਗਾ ਉਠਦਿਆਂ ਸੌਂਦਿਆਂ ਜਾਗਦਿਆਂ ਹਰ ਵੇਲੇ ਉਹ 'ਪਰ੍ਹੇ-ਪਰ੍ਹੇ' ਮੰਤਰ ਦਾ ਜਾਪ ਕਰਨ ਲੱਗਾ।

ਉਸ ਦਾ ਨਿਸਚਾ ਵੇਖ ਕੇ ਭਗਵਾਨ ਪ੍ਰਸੰਨ ਹੋ ਗਏ ਅਤੇ ਅਕਾਸ਼ਬਾਣੀ ਹੋਈ ਕਿ ਕੁਝ ਵਰ ਮੰਗ ਲੈ। ਉਸ ਨੇ ਕਿਹਾ ਕਿ ਮੈਨੂੰ ਆਪਣੇ ਸਰੂਪ ਦਾ ਦਰਸ਼ਨ ਕਰਾਓ। ਤਦ ਭਗਵਾਨ ਨੇ ਉਸ ਨੂੰ ਚਤੁਰਭੁਜ ਰੂਪ ਹੋ ਕੇ ਦਰਸ਼ਨ ਦਿੱਤਾ।

ਫਿਰ ਉਸ ਨੇ ਕਿਹਾ ਕਿ ਮੈਨੂੰ ਇਸ 'ਪਰ੍ਹੇ-ਪਰ੍ਹੇ' ਮੰਤਰ ਦਾ ਅਰਥ ਸਮਝਾਓ। ਭਗਵਾਨ ਨੇ ਕਿਹਾ ਕਿ ਸਾਰੇ ਸੰਸਾਰ ਤੋਂ ਪਰ੍ਹੇ ਤਿੰਨ ਦੇਵਤੇ ਹਨ ਤੇ ਉਹਨਾਂ ਤੋਂ ਪਰ੍ਹੇ ਮੈਂ ਹਾਂ।

ਇਕ ਦਿਨ ਸੰਤਾਂ ਨੇ ਉਸ ਸਿੱਖ ਨੂੰ ਕਿਹਾ-ਜਿਸ ਨੂੰ ਪਰ੍ਹੇ ਪਰ੍ਹੇ ਕੀਤਾ ਸੀ ਕਿ ੫੦ ਕੋਹ ਤੇ ਸਾਡਾ ਇਕ ਸਿੱਖ ਰਹਿੰਦਾ ਹੈ, ਉਸ ਕੋਲ ਇਹ ਪਤ੍ਰਕਾ ਲੈ ਜਾਓ। ਉਹ ਸਿੱਖ ਪਤਰਕਾ ਲੈ ਕੇ ਅੱਖਾਂ ਮੀਟ ਕੇ ਝਟ ਪਹੁੰਚ ਗਿਆ। ਅਤੇ ਜੋ ਕੁਛ ਉਸ ਸਿੱਖ ਨੇ ਦਿੱਤਾ ਉਹ ਲੈ ਆਇਆ ਅਤੇ ਸੰਤਾਂ ਪਾਸ ਆ ਗਿਆ।

ਸੰਤਾਂ ਨੇ ਉਸ ਨੂੰ ਪੁੱਛਿਆ ਕਿ ਇਤਨੀ ਛੇਤੀ ਕਿਸ ਤਰ੍ਹਾਂ ਆ ਗਿਆ ਹੈਂ? ਉਸ ਨੇ ਚਿੱਠੀ ਅਤੇ ਪੂਜਾ ਕੱਢ ਕੇ ਅੱਗੇ ਰੱਖ ਦਿੱਤੀ। ਇਹ ਵੇਖ ਕੇ ਸੰਤਾਂ ਨੇ ਹੈਰਾਨ ਹੋ ਕੇ ਪੁੱਛਿਆ ਕਿ ਇਹ ਸ਼ਕਤੀ ਕਿਸ ਤਰ੍ਹਾਂ ਮਿਲੀ ਹੈ?

ਉਸ ਨੇ ਕਿਹਾ ਕਿ ਮਹਾਰਾਜ ਇਹ ਆਪ ਦੇ ਉਪਦੇਸ਼ ਦਾ ਹੀ ਮਹਾਤਮ ਹੈ ਅਤੇ ਉਸ ਪਰ੍ਹੇ-ਪਰ੍ਹੇ ਮੰਤਰ ਦੇ ਅਭਿਆਸ ਦਾ ਇਹ ਫਲ ਮਿਲਿਆ ਹੈ।

ਇਸ ਪਰ ਗੁਰੂ ਜੀ ਕਹਿੰਦੇ ਹਨ ਕਿ ਜੋ ਆਪਣੇ ਗੁਰਾਂ ਦੇ ਮੰਤਰ 'ਤੇ ਸ਼ਰਧਾ ਕਰਕੇ ਕਮਾਈ ਕਰਦਾ ਹੈ, ਉਸ ਨੂੰ ਸਿੱਖੀ ਪ੍ਰਾਪਤ ਹੋ ਜਾਂਦੀ ਹੈ।

ਯਥਾ-ਗੁਰ ਕਾ ਸਬਦ ਮੰਤ੍ਰੁ ਮਨਿ ਮਾਨੁ॥

ਸ਼ਾਹ ਸਿਕੰਦਰ ਢੂੰਡੇ ਆਬਿਹਯਾਤ ਨੂੰ।
ਫਿਰਦਾ ਵਿਚ ਪਹਾੜਾਂ ਦਿਨ ਤੇ ਰਾਤ ਨੂੰ।
ਪੀਤੋ ਸੁ ਨਾਹਿ ਪਿਆਲਾ, ਆਪਣੇ ਦਸਤ ਭਰ।
ਵਜੀਦਾ ਕੌਣ ਸਾਹਿਬ ਨੋ ਆਖੈ, ਐਉਂ ਨਹੀਂ ਐਂਵ ਕਰ।
ਰਾਵਣ ਵਡ ਅਹੰਕਾਰੀ, ਲੰਕਾ ਜਿਤ ਘਰਿ।
ਕੋਟਿ ਤੇਤੀਸਾਂ ਦੇਵ, ਬੰਦੀ ਜਿਤ ਦਰਿ।
ਦਿਤੋਸੁ ਖਾਕ ਰੁਲਾਇ, ਇਕਸੇ ਪਲਕ ਭਰ।
ਵਜੀਦਾ ਕੌਣ ਸਾਈਂ ਨੋ ਆਖੈ, ਐ ਉ ਨਹੀਂ ਐਂਵ ਕਰ।

# ਸਿਰ ਧਰ ਤਲੀ ਗਲੀ ਮੇਰੀ ਆਉ॥

# ਸਾਖੀ ਰਾਜਾ ਸ਼ਿਵਨਾਭ ਦੀ

ਸੰਗਲਾ ਦੀਪ ਦੇ ਟਾਪੂ ਵਿਚ ਰਾਜਾ ਸ਼ਿਵਨਾਭ ਰਾਜ ਕਰਦਾ ਸੀ। ਉਸ ਦੇ ਸ਼ਹਿਰ ਵਿਚ ਮਨਮੁਖ ਨਾਮੀ ਸਦਾਗਰ ਪੰਜਾਬ ਵਿਚੋਂ ਮਾਲ ਦਾ ਜਹਾਜ਼ ਲੈ ਗਿਆ। ਉਸ ਕੋਲੋਂ ਗੁਰਬਾਣੀ ਸੁਣ ਕੇ ਰਾਜਾ ਦੇ ਮਨ ਵਿਚ ਗੁਰੂ ਨਾਨਕ ਜੀ ਦੇ ਦਰਸ਼ਨਾਂ ਦਾ ਪ੍ਰੇਮ ਪੈਦਾ ਹੋ ਗਿਆ। ਉਹ ਇਕ ਸਾਲ ਸੰਤਾਂ ਦੀ ਸੇਵਾ ਅਤੇ ਧਰਮ ਕਰਦਾ ਰਿਹਾ।

ਰਾਜਾ ਸ਼ਿਵਨਾਭ ਦੇ ਪਰੇਮ ਦੇ ਖਿੱਚੇ ਹੋਏ ਗੁਰੂ ਨਾਨਕ ਦੇਵ ਜੀ ਭਾਈ ਬਾਲਾ ਤੇ ਮਰਦਾਨਾ ਨੂੰ ਨਾਲ ਲੈ ਕੇ ਸੰਗਲਾਦੀਪ ਗਏ। ਉਥੇ ਇਕ ਸੁੱਕੇ ਬਾਗ ਵਿਚ ਗੁਰੂ ਮਹਾਰਾਜ ਜੀ ਜਾ ਬੈਠੇ। ਮਹਾਰਾਜ ਦੇ ਪਵਿੱਤਰ ਚਰਨ ਕਮਲਾਂ ਦੀ ਛੋਹ ਨਾਲ ਬਾਗ ਹਰਾ ਹੋ ਗਿਆ। ਮਾਲੀ ਨੇ ਰਾਜਾ ਨੂੰ ਮਹਾਰਾਜ ਦੇ ਆਉਣ ਦੀ ਖਬਰ ਦਿੱਤੀ। ਉਸ ਨੇ ਪਰਸ ਰਾਮ ਵਜ਼ੀਰ ਨੂੰ ਗੁਰੂ ਜੀ ਦੀ ਪ੍ਰੀਖਿਆ ਲੈਣ ਵਾਸਤੇ ਭੇਜਿਆ। ਕਈ ਭੇਖੀ ਸਾਧੂ ਗੁਰੂ ਨਾਨਕ ਜੀ ਦਾ ਸਾਂਗ ਬਣਾ ਕੇ ਧੋਖਾ ਦੇਣ ਲਈ ਆਏ ਪਰ ਉਹਨਾਂ ਨੂੰ ਮਾਇਆ ਨੇ ਛਲ ਲਿਆ। ਉਹ ਮੰਤ੍ਰੀ ਸੁੰਦਰ

ਭੋਜਨ ਲੈ ਕੇ ਉਸ ਬਾਗ ਵਿਚ ਆਇਆ, ਜਿਸ ਪਰ ਗੁਰੂ ਜੀ ਨੇ ਸ਼ਬਦ ਉਚਾਰਿਆ-

*ਮਾਰੂ ਮਹਲਾ ੧ ॥*

*ਰਸੁ ਕਸੁ ਸੁਆਦ ਅਨੇਕ ਹੈ ਬਿਖੁ ਫਲੁ ਮੀਠੇ ਚਾਖ॥*
*ਕਿਰਪਾ ਕਰੈ ਜਿਸੁ ਆਪਣੀ ਤਾਕਉ ਰਾਖੈ ਆਪੁ॥*

ਇਹ ਸ਼ਬਦ ਸੁਣ ਕੇ ਵਜ਼ੀਰ ਨੇ ਰਾਜਾ ਨੂੰ ਜਾ ਕੇ ਆਖਿਆ ਕਿ ਉਹ ਸੰਤ ਬੜੇ ਵੈਰਾਗੀ ਹਨ।

ਫਿਰ ਰਾਜਾ ਨੇ ਗੁਰੂ ਜੀ ਪਾਸ ਸੁੰਦਰ ਇਸਤ੍ਰੀਆਂ ਭੇਜੀਆਂ, ਜਿਨ੍ਹਾਂ ਨੂੰ ਵੇਖ ਕੇ ਮਹਾਰਾਜ ਨੇ ਬਚਨ ਕੀਤਾ—

*ਏ ਵਿਸੁ ਭਰੀਆ ਗੰਦਲਾਂ ਧਰੀਆਂ ਖੰਡੁ ਲਿਵਾੜਿ॥*
*ਸੁੰਦਰ ਰੂਪ ਅਪਾਰ ਹੈ ਦੇਸਨ ਜਨਮ ਵਿਗਾੜ॥*

ਉਪਰੰਤ ਰਾਜਾ ਨੇ ਬੜੇ ਬੜੇ ਸੁੰਦਰ ਬਸਤਰ ਅਤੇ ਗਹਿਣੇ ਆਦਿਕ ਪਦਾਰਥ ਭੇਜੇ, ਤਾਂ ਕਿ ਗੁਰੂ ਜੀ ਦਾ ਮਨ ਇਨ੍ਹਾਂ 'ਤੇ ਲਲਚ ਜਾਏ। ਉਨ੍ਹਾਂ ਨੂੰ ਦੇਖ ਕੇ ਗੁਰੂ ਜੀ ਇਹ ਸਲੋਕ ਉਚਾਰਿਆ—

*ਕਾਯਾ ਕਪੜ ਕੂੜੁ ਹੈ ਇਨ ਕੋ ਦੇਖ ਨ ਭੂਲ।*
*ਸੁਇਨਾ ਰੁਪਾ ਮਾਲ ਧਨ ਏਹੀ ਨਰਕ ਕਾ ਮੂਲ।*

ਫਿਰ ਰਾਜਾ ਨੇ ਪਦਮਨੀ ਇਸਤ੍ਰੀਆਂ ਗੁਰੂ ਜੀ ਨੂੰ ਮੋਹਿਤ ਕਰਨ ਵਾਸਤੇ ਭੇਜੀਆਂ, ਜਿਨ੍ਹਾਂ ਨੇ ਗੁਰੂ ਜੀ ਨੇ ਆਖਿਆ—

*ਗਾਵਹੁ ਪੁਤ੍ਰੀ ਰਾਜ ਕੁਆਰਿ।*
*ਨਾਮੁ ਭਣਹੁ ਸਚੁ ਦੋਤੁ ਸਵਾਰਿ॥*
*ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ।*
*ਗੁਰ ਸਬਦੀ ਬਿਖੁ ਤਿਆਸ ਨਿਵਾਰਿ॥*
*ਮੋਹਨਿ ਮੋਹਿ ਲੀਆ ਮਨੁ ਮੋਹਿ॥*
*ਗੁਰ ਕੈ ਸਬਦਿ ਪਛਾਨਾ ਤੋਹਿ॥*
*ਨਾਨਕ ਠਾਢੇ ਚਾਹਹਿ ਪ੍ਰਭੂ ਦੁਆਰਿ॥*
*ਤੇਰੇ ਨਾਮਿ ਸੰਤੋਖੇ ਕਿਰਪਾ ਧਾਰਿ॥*

ਫਿਰ ਗੁਰੂ ਜੀ ਨੇ ਉਹਨਾਂ ਇਸਤ੍ਰੀਆਂ ਨੂੰ ਕਿਹਾ ਕਿ ਝੂਠੇ ਸ਼ਿੰਗਾਰ ਨੂੰ ਲਾਹ ਕੇ ਸੁੱਚੇ ਗਹਿਣੇ ਪਹਿਨੋ। ਯਥਾ—

*ਆਸਾ ਮਹਲਾ ੧ ॥*

*ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ॥*
*ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ॥ ੧॥*
*ਲਾਲ ਬਹੁ ਗੁਣਿ ਕਾਮਣਿ ਮੋਹੀ॥ ਤੇਰੇ ਗੁਣ ਹੋਹਿ ਨ ਅਵਰੀ॥ ੧ ॥ ਰਹਾਉ ॥*
*ਹਰਿ ਹਰਿ ਹਾਰੁ ਕੰਠਿ ਲੇ ਪਹਿਰੈ ਦਾਮੋਦਰੁ ਦੰਤੁ ਲੇਈ॥*
*ਕਰ ਕਰਿ ਕਰਤਾ ਕੰਗਨ ਪਹਿਰੈ ਇਨ ਬਿਧਿ ਚਿਤੁ ਧਰੇਈ॥ ੨॥*
*ਮਧੁਸੂਦਨੁ ਕਰ ਮੁੰਦਰੀ ਪਹਿਰੈ ਪਰਮੇਸਰੁ ਪਟੁ ਲੇਈ॥*
*ਧੀਰਜੁ ਧੜੀ ਬੰਧਾਵੈ ਕਾਮਣਿ ਸ੍ਰੀ ਰੰਗੁ ਸੁਰਮਾ ਦੇਈ॥ ੩॥*
*ਮਨ ਮੰਦਰਿ ਜੇ ਦੀਪਕੁ ਜਾਲੇ ਕਾਇਆ ਸੇਜ ਕਰੇਈ॥*
*ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ॥ ੪॥*

ਇਹ ਸ਼ਬਦ ਸੁਣ ਕੇ ਉਨ੍ਹਾਂ ਇਸਤ੍ਰੀਆਂ ਦੇ ਮਨ ਸ਼ਾਂਤ ਹੋ ਗਏ ਅਤੇ ਗੁਰੂ ਜੀ ਨੂੰ ਮੱਥਾ ਟੇਕ ਕੇ ਚਲੀਆਂ ਗਈਆਂ। ਜੇਹੜੀ ਉਹਨਾਂ ਵਿਚ ਪ੍ਰਧਾਨ ਸੀ, ਉਸ ਨੇ ਜਾ ਕੇ ਰਾਜਾ ਨੂੰ ਸੁਣਾਇਆ ਕਿ ਗੁਰੂ ਨਾਨਕ ਜੀ ਸੱਚੇ ਸੰਤ ਹਨ। ਉਹਨਾਂ ਸਾਨੂੰ ਸਤਿਨਾਮ ਦਾ ਉਪਦੇਸ਼ ਕਰਕੇ ਨਿਹਾਲ ਕਰ ਦਿੱਤਾ ਹੈ, ਆਪ ਦਰਸ਼ਨ ਕਰੋ।

ਇਹ ਸੁਣ ਕੇ ਰਾਜਾ ਸ਼ਿਵਨਾਭ ਸ਼ਰਧਾ ਨਾਲ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ ਅਤੇ ਹੱਥ ਜੋੜ ਕੇ ਖੜ੍ਹਾ ਰਿਹਾ। ਕੁਝ ਚਿਰ ਗੁਰੂ ਸਾਹਿਬ ਚੁਪ ਰਹੇ, ਫਿਰ ਉਸ ਨੂੰ ਕਿਹਾ ਕਿ ਹੇ ਭੂਪਤ! ਆਪ ਰਾਜ਼ੀ ਕੁਸ਼ਲ ਹੈਂ। ਰਾਜਾ ਨੇ ਕਿਹਾ ਕਿ ਆਪ ਦਾ ਭੇਖ ਅਤੇ ਜ਼ਾਤ ਕੀ ਹੈ? ਆਪ ਜੋਗੀ ਜਾਂ ਸੰਨਿਆਸੀ ਸੰਤ ਹੋ? ਉਸ ਦੇ ਉਤਰ ਵਿਚ ਗੁਰੂ ਜੀ ਨੇ ਕਿਹਾ—

*ਊਪਰਿ ਗਗਨੁ ਗਗਨ ਪਰਿ ਗੋਰਖੁ ਤਾ ਕਾ ਅਗਮੁ ਗੁਰੂ ਪੁਨਿ ਵਾਸੀ॥*
*ਗੁਰ ਬਚਨੀ ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ॥*

ਤਦ ਰਾਜਾ ਨੇ ਤਿੰਨ ਪ੍ਰਦਖਨਾਂ ਕਰਕੇ ਗੁਰੂ ਜੀ ਦੇ ਚਰਨਾਂ, ਪਰ ਮੱਥਾ

ਟੇਕਿਆ ਅਤੇ ਬੇਨਤੀ ਕੀਤੀ ਕਿ ਮਹਾਰਾਜ ਆਪ ਇਥੇ ਕੁਝ ਚਿਰ ਨਿਵਾਸ ਕਰੋ। ਗੁਰੂ ਜੀ ਨੇ ਬਚਨ ਕੀਤਾ ਕਿ ਇਥੇ ਧਰਮਸਾਲ ਬਣਵਾਓ ਤਦ ਅਸੀਂ ਤੁਹਾਡੇ ਕੋਲ ਰਹਾਂਗੇ। ਰਾਜਾ ਨੇ ਥੋੜ੍ਹੇ ਦਿਨਾਂ ਵਿਚ ਧਰਮਸਾਲਾ ਬਣਵਾ ਕੇ ਉਸ ਦੇ ਅੰਦਰ ਪਲੰਘ ਵਿਛਵਾਇਆ ਅਤੇ ਸਾਰੀਆਂ ਕੰਧਾਂ 'ਤੇ ਕਸਤੂਰੀ ਅਤੇ ਚੰਦਨ ਲਾ ਕੇ ਬੜੀ ਸੁਗੰਧੀ ਵਾਲੀ ਜਗ੍ਹਾ ਬਣਵਾਈ।

ਜਦ ਰਾਜਾ ਗੁਰੂ ਜੀ ਨੂੰ ਲੈਣ ਵਾਸਤੇ ਆਇਆ ਤਾਂ ਉਸ ਬਾਗ ਨੂੰ ਖਾਲੀ ਦੇਖਿਆ। ਰਾਜਾ ਦੀ ਪ੍ਰੀਖਿਆ ਲੈਣ ਵਾਸਤੇ ਗੁਰੂ ਜੀ ਅੰਤਰ ਧਿਆਨ ਹੋ ਗਏ। ਜਦ ਉਹ ਵਿਆਕੁਲ ਹੋ ਕੇ ਰੋ ਰੋ ਕੇ ਦਰੱਖਤਾਂ ਤੋਂ ਗੁਰੂ ਜੀ ਦਾ ਪਤਾ ਪੁੱਛਦਾ ਰਿਹਾ ਅਤੇ ਪਰੇਮ ਨਾਲ ਬੇਹੋਸ਼ ਹੋ ਕੇ ਡਿੱਗ ਗਿਆ ਤਾਂ ਗੁਰੂ ਜੀ ਨੇ ਆਪ ਰਾਜਾ ਦੇ ਮੂੰਹ ਵਿਚ ਪਾਣੀ ਪਾਇਆ, ਪੱਖਾ ਕੀਤਾ ਅਤੇ ਉਸ ਦਾ ਮੂੰਹ ਪੂੰਝਿਆ, ਤਦ ਉਸ ਨੂੰ ਸੁਰਤ ਆਈ ਅਤੇ ਗੁਰੂ ਜੀ ਨੇ ਉਸ ਦੇ ਨਾਲ ਜਾ ਕੇ ਧਰਮਸਾਲਾ ਵਿਚ ਨਿਵਾਸ ਕੀਤਾ।

ਗੁਰੂ ਜੀ ਨੇ ਉਥੇ ਛੇ ਮਹੀਨੇ ਰਹਿ ਕੇ ਰਾਜਾ ਨੂੰ ਜੋਗ ਅਤੇ ਗਿਆਨ ਦਾ ਉਪਦੇਸ਼ ਦਿੱਤਾ। ਪ੍ਰਾਣ ਸੰਗਲੀ ਗਰੰਥ ਰਚਿਆ ਅਤੇ ਬਚਨ ਕੀਤਾ ਕਿ ਜਦ ਸਾਡਾ ਸਿੱਖ ਇਥੇ ਆਵੇ ਉਸ ਨੂੰ ਇਹ ਗਰੰਥ ਦੇ ਦੇਣਾ।

ਸੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਪੈੜਾ ਨੂੰ ਭੇਜ ਕੇ ਸੰਗਲਾ ਦੀਪ ਤੋਂ ਉਹ ਪੁਸਤਕ ਮੰਗਵਾਇਆ ਤੇ ਅੰਮ੍ਰਿਤ ਸਰੋਵਰ ਵਿਚ ਜਲ ਪ੍ਰਵਾਹ ਕਰ ਦਿੱਤਾ ਕਿ ਕਲਜੁਗ ਦੇ ਮਨੁੱਖ ਪ੍ਰਾਣਾਯਾਮ ਨਹੀਂ ਕਰ ਸਕਣਗੇ। ਜੋ ਦੋ ਪਤਰੇ ਰਤਨਮਾਲਾ ਦੇ ਜਲ ਤੇ ਤਰਦੇ ਰਹੇ ਉਹਨਾਂ ਨੂੰ ਸਿੱਖਾਂ ਨੇ ਫੜ ਲਿਆ। ਉਨ੍ਹਾਂ ਵਿਚ ਜੋਗ ਦੇ ਲੱਛਣ ਲਿਖੇ ਹੋਏ ਹਨ।

ਗੁਰੂ ਨਾਨਕ ਦੇਵ ਜੀ ਰਾਜਾ ਸ਼ਿਵਨਾਭ ਨੂੰ ਮੰਜੀ ਬਖਸ਼ ਕੇ ਆਪ ਵਿਦਾ ਹੋ ਆਏ। ਪਿਛੋਂ ਉਸ ਦੇਸ਼ ਵਿਚ ਰਾਜਾ ਦੀ ਪੂਜਾ ਹੁੰਦੀ ਰਹੀ।

# ਨਾਰਦ ਮੁਨੀ ਜੀ

ਇਕ ਵਾਰ ਨਾਰਦ ਮੁਨੀ ਜੀ ਵਿਸ਼ਨੂੰ ਭਗਵਾਨ ਦੇ ਦਰਸ਼ਨ ਕਰਨ ਉਸ ਦੇ ਸੱਚਖੰਡ ਧਾਮ ਵਿਚ ਗਏ, ਪਰ ਵਿਸ਼ਨੂੰ ਜੀ ਉਥੇ ਨਾ ਮਿਲੇ। ਮੁਨੀ ਜੀ ਨੇ ਆਪਣੇ ਵਿਚਾਰ ਅਨੁਸਾਰ ਹੋਰ ਵੀ ਕਈ ਅਸਥਾਨਾਂ ਤੇ ਪੁਰੀਆਂ ਵਿਚ ਭਗਵਾਨ ਨੂੰ ਢੂੰਡਿਆ ਪਰ ਆਪ ਜੀ ਦਾ ਕੋਈ ਪਤਾ ਨਾ ਮਿਲਿਆ। ਨਾਰਦ ਜੀ ਨਿਰਾਸ਼ ਹੋ ਕੇ ਵਾਪਸ ਮੁੜ ਆਏ।

ਕੁਛ ਦਿਨਾਂ ਉਪਰੰਤ ਜਦ ਨਾਰਦ ਜੀ ਫੇਰ ਦਰਸ਼ਨ ਕਰਨ ਗਏ ਤਾਂ ਮੁਨੀ ਜੀ ਨੇ ਆਪ ਜੀ ਨੂੰ ਉਲ੍ਹਾਮਾ ਦਿੱਤਾ ਕਿ ਉਸ ਦਿਨ ਮੈਂ ਤੁਹਾਡੀ ਸਾਰੀਆਂ ਪੁਰੀਆਂ ਤੇ ਅਸਥਾਨਾਂ ਵਿਚ ਭਾਲ ਕੀਤੀ, ਪਰ ਤੁਸੀਂ ਕਿਤੇ ਵੀ ਨਾ ਕਿਲੇ, ਕਿਥੇ ਗਏ ਹੋਏ ਸੀ? ਕ੍ਰਿਪਾ ਕਰਕੇ ਅੱਗੇ ਵਾਸਤੇ ਦੱਸ ਛੱਡੋ ਕਿ ਜੇ ਕਿਸੇ ਜ਼ਰੂਰੀ ਕੰਮ ਵਾਸਤੇ ਤੁਹਾਨੂੰ ਮਿਲਣਾ ਹੋਵੇ ਤਥਾ ਦਰਸ਼ਨ ਕਰਨੇ ਹੋਣ ਤਾਂ ਆਪ ਜੀ ਨੂੰ ਕਿਥੇ ਮਿਲਿਆ ਕਰੀਏ? ਆਪਣਾ ਪੱਕਾ ਟਿਕਾਣਾ ਦੱਸਣ ਦੀ ਕ੍ਰਿਪਾ ਕਰੋ।

ਨਾਰਦ ਜੀ ਤੋਂ ਇਸ ਤਰ੍ਹਾਂ ਪ੍ਰੇਮ ਦੇ ਬਚਨ ਸੁਣਕੇ ਵਿਸ਼ਨੂੰ ਜੀ ਨੇ ਕਿਹਾ- ਮੁਨੀ ਜੀ ਅੱਗੇ ਤੋਂ ਜਦ ਤੁਸਾਂ ਮਿਲਣਾ ਹੋਵੇ ਤਾਂ ਜਿਥੇ ਸਤਿਸੰਗ ਹੁੰਦਾ ਹੋਵੇ ਉਥੇ ਆ ਜਾਇਆ ਕਰੋ, ਕਿਉਂਕਿ ਮੈਂ ਆਪਣਾ ਨਿਵਾਸ ਸਦਾ ਸਤਿਸੰਗ ਵਿਚ ਹੀ ਰੱਖਦਾ ਹਾਂ, ਮੈਨੂੰ ਕਿਤੇ ਢੂੰਡਣ ਦੀ ਲੋੜ ਨਹੀਂ ਹੈ। ਯਥਾ—

*ਮਿਲਿ ਸਤਸੰਗਤਿ ਖੋਜੁ ਦਸਾਈ,*
*ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ॥*

*(ਮਾਝ ਮ: ੪, ਪੰਨਾ ੯੪)*

# ਬਾਦਸ਼ਾਹ ਸਿਕੰਦਰ

ਇਹ ਇਕ ਤਵਾਰੀਖੀ ਸਾਖੀ ਹੈ ਕਿ ਯੂਨਾਨ ਦਾ ਬਾਦਸ਼ਾਹ ਸਿਕੰਦਰ ਆਜ਼ਮ ਜਿਸ ਨੇ ਹਿੰਦੁਸਤਾਨ ਨੂੰ ਲੁੱਟ-ਪੁੱਟ ਕੇ ਅਰਬਾਂ ਖਰਬਾਂ ਦੇ ਹੀਰੇ ਜਵਾਹਰਗਤ ਤੇ ਸੋਨਾ ਚਾਂਦੀ ਆਪਣੇ ਦੇਸ਼ ਵਿਚ ਖੜਿਆ ਸੀ, ਜਦ ਮਰਨ ਲੱਗਾ ਤਾਂ ਉਸਨੇ ਆਪਣੇ ਵਜ਼ੀਰਾਂ ਅਮੀਰਾਂ ਅਹਿਲਕਾਰਾਂ ਨੂੰ ਹੁਕਮ ਦਿੱਤਾ ਕਿ ਉਹ ਮਾਲ ਧਨ ਤੇ ਦੌਲਤ ਜਿਨ੍ਹਾਂ ਵਾਸਤੇ ਮੈਂ ਇਤਨੇ ਜ਼ੁਲਮ ਕੀਤੇ ਲੜਾਈਆਂ ਲੜੀਆਂ ਤੇ ਦੇਸਾਂ ਪ੍ਰਦੇਸਾਂ ਵਿਚ ਦੁੱਖ ਓਠਾਏ, ਸਭ ਮੇਰੇ ਇਸ ਕਮਰੇ ਦੀਆਂ ਦੀਵਾਰਾਂ ਨਾਲ ਲਾ ਕੇ ਨੁਮਾਇਸ਼ ਕਰ ਦਿਓ। ਆਪਣੇ ਅੰਤ ਸਮੇਂ ਮੈਂ ਉਹਨਾਂ ਨੂੰ ਇਕ ਵਾਰ ਦੇਖ ਲਵਾਂ। ਉਪ੍ਰੰਤ ਜਦ ਮੇਰਾ ਜਨਾਜ਼ਾ ਨਿਕਲੇ ਤਾਂ ਮੇਰੇ ਦੋਵੇਂ ਹੱਥ ਕਫਨ ਤੋਂ ਬਾਹਰ ਕੱਢ ਦੇਣੇ ਜਿਸ ਨਾਲ ਲੋਕਾਂ ਨੂੰ ਇਹ ਪਤਾ ਲੱਗ ਜਾਵੇ ਕਿ ਮੈਂ ਖਾਲੀ ਹੱਥ ਜਾ ਰਿਹਾ ਹਾਂ। ਕੋਈ ਚੀਜ਼ ਮੇਰੇ ਨਾਲ ਨਹੀਂ ਗਈ। ਇਸ ਪਰਥਾਏ ਇਕ ਕਵੀ ਦਾ ਕਥਨ ਹੈ ਕਿ—

*ਆਖਰਕਾਰ ਜਬ ਜਹਾਂ ਸੇ ਚਲਾ*
*ਤੋ ਹਾਥ ਖਾਲੀ ਕਫਨ ਸੇ ਬਾਹਰ ਥੇ।*

ਸੋ ਪਿਆਰਿਓ ! ਇਹ ਸਭ ਪਦਾਰਥ ਜਿਨ੍ਹਾਂ ਦੇ ਪ੍ਰੇਮ ਕਰਕੇ ਪ੍ਰਾਣੀ ਪ੍ਰਮਾਤਮਾ ਨੂੰ ਭੁਲਾ ਛੱਡਦਾ ਹੈ, ਝੂਠੇ ਅਤੇ ਨਾਸਵੰਤ ਹਨ। ਪ੍ਰਮਾਤਮਾ ਦੀ ਸ਼ਰਨ ਗ੍ਰਹਿਣ ਕਰਕੇ ਆਪਣਾ ਜਨਮ ਸਫਲਾ ਕਰੀਏ ਅਤੇ ਇਸ ਮਹਾਂਵਾਕ ਨੂੰ ਚੇਤੇ ਰਖੀਏ—

*ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ॥...*
*ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ॥*

**ਖੇਤੁ ਪਛਾਣੈ ਬੀਜੈ ਦਾਨੁ॥**

## ਸਾਖੀ ਦਾਨ ਪਰ—

ਰਾਜਾ ਭੋਜ ਨੇ ਜੋਤਸ਼ੀ ਨੂੰ ਪੁੱਛਿਆ ਕਿ ਮੈਂ ਕਿਹੜਾ ਦਾਨ ਕੀਤਾ ਹੈ ਜਿਸ ਕਰਕੇ ਮੈਨੂੰ ਰਾਜ ਮਿਲਿਆ ਹੈ? ਉਸ ਨੇ ਦੱਸਿਆ ਕਿ ਤੁਸੀਂ ਪਿਛਲੇ ਜਨਮ ਲਕੜਹਾਰੇ ਸੀ। ਬਨ ਵਿਚੋਂ ਲੱਕੜਾਂ ਲਿਆ ਕੇ ਹਲਵਾਈ ਕੋਲ ਵੇਚਦੇ ਸੀ। ਇਕ ਦਿਨ ਕੜਾਹ ਖਾਣ ਨੂੰ ਮਨ ਚਾਹਿਆ। ਇਕ ਪੈਸਾ ਰੋਜ਼ ਜਮ੍ਹਾ ਕਰਕੇ ਤਿੰਨ ਰੁਪਏ ਜੋੜੇ ਅਤੇ ਹਲਵਾਈ ਪਾਸੋਂ ਕੜਾਹ ਦੇ ਤਿੰਨ ਥਾਲ ਬਣਵਾ ਕੇ ਘਰ ਲੈ ਆਂਦੇ ਇੰਨੇ ਚਿਰ ਨੂੰ ਕ੍ਰਿਸ਼ਨ ਮਹਾਰਾਜ ਸੰਤ ਸਰੂਪ ਧਾਰ ਕੇ ਆਏ ਅਤੇ ਕਹਿਣ ਲੱਗੇ ਕਿ ਸਾਨੂੰ ਭੁਖ ਲੱਗੀ ਹੈ, ਛੱਕਣ ਲਈ ਕੁਛ ਭੋਜਨ ਦਿਓ। ਤੁਸਾਂ ਇਕ ਥਾਲ ਸੰਤਾਂ ਨੂੰ ਦਿੱਤਾ, ਇਕ ਆਪਣੀ ਔਰਤ ਨੂੰ ਦਿੱਤਾ ਅਤੇ ਤੀਸਰਾ ਆਪਣੇ ਵਾਸਤੇ ਰੱਖਿਆ। ਸੰਤਾਂ ਨੇ ਆਪਣਾ ਕੜਾਹ ਖਾ ਲਿਆ ਤੇ ਤੁਸੀਂ ਆਪਣਾ ਥਾਲ ਵੀ ਉਹਨਾਂ ਅੱਗੇ ਰੱਖ ਦਿੱਤਾ। ਤੁਹਾਡੀ ਇਸਤਰੀ ਨੇ ਆਪਣਾ ਕੜਾਹ ਛੇਤੀ ਨਾਲ ਜੂਠਾ ਕਰ ਲਿਆ।

ਸੋ ਉਸ ਦਾ ਫਲ ਇਹ ਹੋਇਆ ਕਿ ਤੁਸੀਂ ਧਰਮਾਤਮਾ ਰਾਜਾ ਬਣੇ ਹੋ ਅਤੇ ਉਹ ਇਸਤ੍ਰੀ ਮਰ ਕੇ ਭੰਗਣ ਹੋਈ ਹੈ ਉਸ ਨੂੰ ਪਿਛਲੇ ਜਨਮ ਯਾਦ ਸੀ, ਉਹ ਆਪਣੇ ਮੱਥੇ 'ਪਰ ਹੱਥ ਮਾਰਨ ਲੱਗੀ ਕਿ ਇਹ ਕਰਮ ਗਤੀ ਹੈ—

**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥**
**ਕ੍ਰਿਤਘਣਾ ਹਰਿ ਵਿਸਰਿਆ ਜੂਨੀ ਭਰਮੇਤੁ॥ ੨੩॥**

## ਸਾਖੀ—ਕਿਰਪਨ ਦੀ

ਇਕ ਨਗਰ ਦਾ ਚੌਧਰੀ ਬੜਾ ਸ਼ੂਮ ਅਤੇ ਮਨਮੁਖ ਸੀ। ਉਸ ਨਗਰ ਵਿਚ ਗੁਰੂ ਨਾਨਕ ਜੀ ਗਏ। ਰੋਜ਼ ਸਤਿਸੰਗ ਹੋਵੇ ਪਰ ਉਹ ਨਾ ਆਵੇ। ਇਕ ਸਿੱਖ ਨੂੰ ਕਹਿਣ ਲੱਗਾ ਕਿ ਮੈਂ ਉਹਨਾਂ ਦਾ ਦਰਸ਼ਨ ਕਰਕੇ ਤਿੰਨ ਵਸਤਾਂ ਮੰਗਣੀਆਂ ਹਨ:-

੧-ਐਸੀ ਦਵਾਈ ਦੇਣ ਕਿ ਮੈਨੂੰ ਨੀਂਦ ਬਿਲਕੁਲ ਨਾ ਆਵੇ ਤਾਂ ਕਿ ਘਰ ਵਿਚ ਪਹਿਰਾ ਦੇਵਾਂ ਤੇ ਕੰਮ ਕਰਾਂ।

੨-ਰਸਾਇਣ ਸਿੱਖ ਕੇ ਸੋਨਾ ਬਣਾ ਲਵਾਂ।

੩-ਐਸਾ ਮੰਤ੍ਰ ਸਿਖਾਵਣ ਕਿ ਕੋਈ ਸੰਬੰਧੀ ਨਾ ਮਰੇ।

ਜਦੋਂ ਉਸ ਨੇ ਸਤਿਸੰਗ ਵਿਚ ਜਾ ਕੇ ਗੁਰੂ ਜੀ ਤੋਂ ਇਹ ਚੀਜ਼ਾਂ ਮੰਗੀਆਂ ਤਾਂ ਉਹਨਾਂ ਆਖਿਆ—

***ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ॥***
***ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ॥***

ਸੰਤਾਂ ਪਾਸੋਂ ਨਾਮ ਦਾਨ ਅਤੇ ਇਸ਼ਨਾਨ ਮੰਗਣਾ ਚਾਹੀਦਾ ਹੈ ਤਾਂ ਕਿ ਗੁਰਮੁਖ ਬਣ ਜਾਵੇ।

*ਯਥਾ*— ਗੁਰਮੁਖਿ ਨਾਮੁ ਦਾਨੁ ਇਸਨਾਨੁ॥
ਗੁਰਮੁਖਿ ਲਾਗੈ ਸਹਿਜ ਧਿਆਨੁ॥

ਉਸ ਨੇ ਗੁਰੂ ਜੀ ਦਾ ਬਚਨ ਨਾ ਮੰਨਿਆ। ਗੁਰੂ ਨਾਨਕ ਜੀ ਨੇ ਭਾਈ ਮਰਦਾਨੇ ਨੂੰ ਬਚਨ ਕੀਤਾ ਕਿ ਇਸ ਮਨਮੁਖ ਨੂੰ ਸਿਧੇ ਰਾਹੇ ਪਾਉਣਾ ਹੈ।

ਉਹ ਚੌਧਰੀ ਦਿਨ ਦੇ ਵਕਤ ਆਪਣੇ ਮਾਲੀ ਤੇ ਮਜ਼ਦੂਰਾਂ ਨਾਲ ਕੱਪੜੇ ਲਾਹ ਕੇ ਬਾਗ ਵਿਚ ਕੰਮ ਕਰਦਾ ਸੀ। ਗੁਰੂ ਜੀ ਨੇ ਉਸ ਸ਼ੂਮ ਦਾ ਰੂਪ ਧਾਰ ਕੇ ਉਸ ਦੇ ਕੱਪੜੇ ਪਾ ਲਏ ਅਤੇ ਉਸ ਦੇ ਘਰ ਜਾ ਕੇ ਕਿਹਾ ਕਿ ਬਾਹਰ ਜਗਤ ਗੁਰੂ ਆਏ ਹਨ। ਉਨ੍ਹਾਂ ਮੈਨੂੰ ਦੱਸਿਆ ਹੈ ਕਿ ਤੂੰ ਅੱਠ ਦਿਨ ਤਕ ਮਰ ਜਾਵੇਂਗਾ, ਕੁਛ ਦਾਨ ਪੁੰਨ ਕਰ ਲੈ ਨਹੀਂ ਤਾਂ ਪਛਤਾਵੇਂਗਾ। ਇਕ ਮੇਰੀ ਸ਼ਕਲ ਦਾ ਭੂਤ ਨੰਗਾ ਫਿਰਦਾ ਹੈ, ਉਸ ਨੂੰ ਘਰ ਵਿਚ ਨਾ ਆਉਣ ਦੇਣਾ।

ਬਾਹਰ ਬਾਗ ਵਿਚ ਜਾ ਕੇ ਉਸ ਦੇ ਇਕ ਆਦਮੀ ਨੇ ਉਸ ਨੂੰ ਖਬਰ ਦਿੱਤੀ ਕਿ ਤੇਰੇ ਘਰ ਵਿਚ ਲੰਗਰ ਵਰਤ ਰਿਹਾ ਹੈ ਅਤੇ ਸਤਿਸੰਗ ਹੋ ਰਿਹਾ ਹੈ. ਛੇਤੀ ਜਾ ਕੇ ਖਬਰ ਲੈ। ਤਦ ਉਹ ਨੰਗਾ ਹੀ ਘਰ ਨੂੰ ਆ ਗਿਆ। ਅਗੋਂ ਲੜਕਿਆਂ ਨੇ ਵੱਟ ਮਾਰੇ ਤੇ ਘਰ ਦੇ ਅੰਦਰ ਨਾ ਜਾਣ ਦਿੱਤਾ। ਉਹ ਦੁਰਗਤ

ਕਰਵਾ ਕੇ ਭੁਖਾ ਤੇ ਨੰਗਾ ਰੋਂਦਾ ਹੋਇਆ ਗੁਰੂ ਜੀ ਕੋਲ ਆਇਆ ਅਤੇ ਕਹਿਣ ਲੱਗਾ ਕਿ ਜੇ ਮੈਨੂੰ ਆਪਣੇ ਘਰ ਜਾਣਾ ਮਿਲੇ ਤਾਂ ਮੈਂ ਆਪ ਦਾ ਸਿੱਖ ਬਣ ਕੇ ਹੁਕਮ ਮੰਨਾਂਗਾ।

ਸੋ ਗੁਰੂ ਜੀ ਨੇ ਉਸ ਦੇ ਪੁੱਤਰਾਂ ਨੂੰ ਸੱਦ ਕੇ ਉਸ ਨੂੰ ਕੱਪੜੇ ਪੁਆ ਕੇ ਉਨ੍ਹਾਂ ਦੇ ਨਾਲ ਘਰ ਘੱਲ ਦਿੱਤਾ। ਉਹ ਸਣੇ ਪਰਿਵਾਰ ਸਿੱਖ ਬਣਿਆ। ਧਰਮਸਾਲਾ ਬਣਵਾ ਕੇ ਸਦਾ ਬਰਤ ਲਾ ਦਿੱਤਾ ਤੇ ਸਾਰਾ ਪਰਿਵਾਰ ਧਰਮ ਕਰਨ ਲੱਗਾ।

## *ਹੀਰੇ ਜੈਸਾ ਜਨਮ ਹੈ ਕਉਡੀ ਬਦਲੈ ਜਾਇ॥*

### *ਸਾਖੀ ਕੁਦਾਨ ਦੀ—*

ਇਕ ਰਾਜਾ ਨੇ ਸਭ ਪਦਾਰਥਾਂ ਦੇ ਖਜ਼ਾਨੇ ਖੋਲ੍ਹ ਦਿੱਤੇ ਅਤੇ ਹੁਕਮ ਦਿੱਤਾ ਕਿ ਜੋ ਕੁਛ ਕੋਈ ਮੰਗੇ ਉਸ ਨੂੰ ਦੇ ਦਿਓ। ਸਾਰਾ ਦਿਨ ਕੱਪੜਾ ਆਦਿਕ ਮੰਗਤੇ ਲੈਂਦੇ ਰਹੇ। ਸ਼ਾਮ ਨੂੰ ਇਕ ਭੰਗੀ ਆਇਆ। ਉਸ ਨੇ ਕਿਹਾ, ਮੈਨੂੰ ਭੀ ਕੁਛ ਮਿਲ ਜਾਵੇ। ਉਸ ਵਕਤ ਰਾਜੇ ਦੇ ਸਾਹਮਣੇ ਇਕ ਸੋਨੇ ਦਾ ਥਾਲ ਪਿਆ ਸੀ, ਜੋ ਇਕ ਲੱਖ ਰੁਪਏ ਦਾ ਸੀ, ਅਤੇ ਉਸ ਵਿਚ ਪੰਜ ਲਾਲੀਆ ਜੜੀਆਂ ਹੋਈਆਂ ਸਨ। ਰਾਜਾ ਨੇ ਉਹ ਥਾਲ ਉਸ ਨੂੰ ਦੇ ਦਿੱਤਾ।

ਉਸ ਭੰਗੀ ਦੀ ਇਸਤ੍ਰੀ ਥਾਲ ਵੇਖ ਕੇ ਬੜੀ ਖੁਸ਼ ਹੋਈ ਅਤੇ ਕਹਿਣ ਲੱਗੀ ਕਿ ਚਾਰ ਆਨੇ ਦਾ ਛਜ ਛੇਤੀ ਟੁਟ ਜਾਂਦਾ ਹੈ, ਮੈਂ ਇਸ ਥਾਲ ਵਿਚ ਮੈਲਾ ਪਾ ਕੇ ਲਿਆਇਆ ਕਰਾਂਗੀ। ਜਦ ਉਸ ਮੂਰਖ ਭੰਗਣ ਨੇ ਉਸ ਥਾਲ ਵਿਚ ਮੈਲਾ ਪਾਇਆ ਤਾਂ ਉਸ ਵਿਚੋਂ ਆਵਾਜ਼ ਆਈ ਕਿ ਤੂੰ ਬਹੁਤ ਬੁਰਾ ਕੀਤਾ ਹੈ। ਉਹ ਪੰਜ ਲਾਲੀਆਂ ਬੁਝ ਗਈਆਂ ਤੇ ਥਾਲ ਕਾਲਾ ਹੋ ਗਿਆ। ਜਦ ਦੂਸਰੇ ਦਿਨ ਰਾਜਾ ਨੇ ਉਹ ਥਾਲ ਭੰਗਣ ਦੇ ਸਿਰ 'ਤੇ ਵੇਖਿਆ ਤਾਂ ਬੜਾ

ਪਛਤਾਇਆ ਕਿ ਮੈਂ ਐਸੇ ਮੂਰਖ ਨੂੰ ਥਾਲ ਕਿਉਂ ਦਿੱਤਾ?

ਸੋ ਦ੍ਰਿਸ਼ਟਾਂਤ ਇਹ ਹੈ ਕਿ ਈਸ਼ਵਰ ਰਾਜਾ ਹੈ ਅਤੇ ਇਹ ਅਗਿਆਨੀ ਮਨੁੱਖ ਭੰਗੀ ਸਮਾਨ ਹੈ। ਰਾਜਾ ਕੋਲੋਂ ਇਸ ਨੂੰ ਇਹ ਸਰੀਰ ਰੂਪੀ ਸੋਨੇ ਦਾ ਅਮੋਲਕ ਥਾਲ ਮਿਲਿਆ ਹੈ, ਜਿਸ ਵਿਚ ਪੰਜ ਗਿਆਨ ਇੰਦਰੀਆਂ ਰੂਪੀ ਲਾਲੀਆਂ ਅਤੇ ਬੁੱਧੀ ਰੂਪੀ ਇਕ ਅਨਮੋਲ ਲਾਲ ਲੱਗਾ ਹੋਇਆ ਹੈ, ਜਿਸ ਦੇ ਚਮਤਕਾਰ ਕਰਕੇ ਹੀ ਇਹ ਆਦਮੀ ਬੈਰਿਸਟਰ, ਜਜ, ਰਾਜਾ, ਵਜ਼ੀਰ ਅਤੇ ਸੰਤ ਬਣ ਜਾਂਦਾ ਹੈ।

ਇਸ ਅਗਿਆਨੀ ਮਨੁੱਖ ਨੇ ਇਸ ਥਾਲ ਵਿਚ ਪੰਜ ਵਿਸ਼ੇ ਰੂਪੀ ਮੈਲਾ ਭਰ ਲਿਆ ਹੈ, ਜਿਸ ਨਾਲ ਬੁੱਧੀ ਰੂਪ ਲਾਲ ਕਾਲਾ ਹੋ ਗਿਆ ਹੈ। ਪੰਜ ਗਿਆਨ ਇੰਦਰੀਆਂ ਰੂਪ ਲਾਲੀਆਂ ਭੀ ਬੁਝ ਗਈਆਂ ਹਨ ਅਤੇ ਇਸ ਦਾ ਕੌਡੀ ਮੁੱਲ ਰਹਿ ਗਿਆ ਹੈ। ਸੋ ਸੰਤਾਂ ਨੂੰ ਇਸ ਦੀ ਕਦਰ ਹੁੰਦੀ ਹੈ। ਯਥਾ—

***ਸਿਫਤਿ ਸਲਾਹਣ ਛਡਿ ਕੈ ਕਰੰਗੀ ਲਗਾ ਹੰਸੁ॥***

ਅਰਥਾਤ—ਵਾਹਿਗੁਰੂ ਦੀ ਸਿਫਤ ਰੂਪੀ ਸੁੱਚੇ ਮੋਤੀ ਛੱਡ ਕੇ ਇਹ ਜੀਵ ਰੂਪੀ ਹੰਸ ਹੱਡ ਮਾਸ ਦੇ ਵਿਸ਼ਿਆਂ ਵਿਚ ਕੁੱਤੇ ਵਾਂਗ ਲੱਗਾ ਹੋਇਆ ਹੈ।

## ਈਮਾਨਦਾਰ ਗੁਰਸਿੱਖ

ਲਾਹੌਰ ਵਿਚ ਇਕ 'ਪਤੰਗ' ਪ੍ਰਭੂ ਦਾ ਸਿਦਕਵਾਨ, ਨਾਮ ਜਪਣਾ ਵਾਲਾ, ਈਮਾਨਦਾਰ, ਗੁਰਸਿੱਖ ਦੁਕਾਨਦਾਰੀ ਕਰਦਾ ਸੀ। ਕਿਸੇ ਨਾਲ ਠੱਗੀ, ਧੋਖਾ, ਛਲ, ਕਪਟ, ਨਾ ਕਰ ਕੇ ਸੁਥਰਾ ਵਿਹਾਰ ਕਰਦਾ ਤੇ ਜੋ ਕੁਝ ਕਮਾਉਂਦਾ ਉਸ ਵਿਚੋਂ ਦਸਵੰਧ ਕੱਢ ਕੇ ਸਮੇਂ ਸਮੇਂ ਅਨੁਸਾਰ ਸ੍ਰੀ ਅੰਮ੍ਰਿਤਸਰ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਭੇਟਾ ਪੁਚਾਉਂਦਾ ਰਹਿੰਦਾ। ਅਮਾਨਤਾਂ ਵੀ ਰੱਖਦਾ ਤੇ ਬਗੈਰ ਕੁਝ ਲਾਲਚ ਦੇ ਉਹ ਵਾਪਸ ਕਰਦਾ। ਉਥੋਂ ਦਾ ਸੂਬੇਦਾਰ (ਹਾਕਮ) ਭਾਈ ਪਤੰਗ ਨੂੰ ਸੱਚਾ ਆਦਮੀ ਜਾਣਕੇ ਅਦਬ ਕਰਦਾ ਸੀ।

ਇਕ ਵਾਰੀ ਸੂਬੇਦਾਰ ਦਾ ਆਦਮੀ ਮੁਨਸ਼ੀ 'ਜਮਾਲ ਖਾਂ' ਭਾਈ ਪਤੰਗ

ਕੋਲ ਦੋ ਸੌ ਸੋਨੇ ਦੀ ਮੁਹਰ ਅਮਾਨਤ ਰੱਖ ਕੇ ਲਾਹੌਰ ਤੋਂ ਬਾਹਰ ਗਿਆ। ਪਤੰਗ ਜੀ ਨੇ ਉਹ ਥੈਲੀ ਛੇਤੀ ਨਾਲ ਇਕ ਪਾਸੇ ਪਏ ਮਿੱਟੀ ਦੇ ਕੁੱਜੇ ਵਿਚ ਰੱਖ ਦਿੱਤੀ। ਕੁਝ ਦਿਨ ਬਾਹਰ ਗੁਜ਼ਾਰ ਕੇ ਜਮਾਲ ਖਾਂ ਲਾਹੌਰ ਪਰਤਿਆ। ਤੇ ਭਾਈ ਪਤੰਗ ਤੋਂ ਆਪਣੀ ਅਮਾਨਤ ਵਾਪਸ ਮੰਗੀ।

ਭਾਈ ਪਤੰਗ ਨੇ ਬਹੁਤ ਢੂੰਡ ਭਾਲ ਕੀਤੀ, ਪਰ ਥੈਲੀ ਨਾ ਮਿਲੀ। ਖਾਤੇ ਵਾਲੀ ਵਹੀ ਵਿਚ ਵੀ ਨਾ ਲਿਖੀ ਗਈ ਸੀ। ਬਹੁਤ ਢੂੰਡ ਭਾਲ ਕੀਤੀ ਪਰ ਕੋਈ ਸੂਹ ਨਾ ਲੱਗੀ। ਭਾਈ ਪਤੰਗ ਦੁਚਿਤੀ ਵਿਚ ਪੈ ਗਿਆ ਤੇ ਜਮਾਲ ਖਾਂ ਨੂੰ ਕਹਿ ਦਿੱਤਾ ਕਿ ਕਿਤੇ ਹੋਰ ਕਿਸੇ ਕੋਲ ਰੱਖ ਗਿਆ ਹੋਵੇਂਗਾ।

ਇਹ ਸੁਣ ਕੇ ਜਮਾਲ ਖਾਂ ਨੇ ਬਹੁਤ ਬੁਰਾ ਮਨਾਇਆ। ਤੇ ਸੂਬੇਦਾਰ ਕੋਲ ਜਾ ਸ਼ਿਕਾਇਤ ਕੀਤੀ। ਸੂਬੇਦਾਰ ਭਾਈ ਪਤੰਗ ਨੂੰ ਈਮਾਨਦਾਰ ਸੱਚਾ ਸਿੱਖ ਸਮਝਦਾ ਸੀ ਤੇ ਜਮਾਲ ਖਾਂ ਵੀ ਉਸ ਦਾ ਇਤਬਾਰੀ ਬੰਦਾ ਸੀ ਜੋ ਝੂਠ ਬੋਲਣ ਵਾਲਾ ਨਹੀਂ ਸੀ।

ਸੂਬੇਦਾਰ ਨੇ ਭਾਈ ਪਤੰਗ ਨੂੰ ਕਚਹਿਰੀ ਵਿਚ ਬੁਲਾ ਕੇ ਪੁੱਛਿਆ ਤਾਂ ਉਹਨਾਂ ਨੇ ਇਹੀ ਦੱਸਿਆ ਕਿ ਮੇਰੀ ਯਾਦ ਵਿਚ ਨਹੀਂ ਤੇ ਨਾਹੀ ਮੈਨੂੰ ਵਹੀ ਵਿਚ ਦਰਜ ਮਿਲੀ ਹੈ। ਢੂੰਡ ਵੀ ਬਹੁਤ ਕੀਤੀ ਹੈ। ਪਰ ਨਹੀਂ ਮਿਲੀ।

ਸਿਆਣੇ ਤੇ ਇਨਸਾਫ ਪਸੰਦ ਸੂਬੇਦਾਰ ਨੇ ਇਕ ਵਿਉਂਤ ਬਣਾਈ। ਇਕ ਕੜਾਹੇ ਵਿਚ ਤੇਲ ਗਰਮ ਕਰਕੇ ਉਸ ਵਿਚ ਦੋ ਪੈਸੇ ਸੁਟ ਦਿੱਤੇ ਤੇ ਦੋਹਾਂ (ਭਾਈ ਪਤੰਗ ਤੇ ਜਮਾਲ ਖਾਂ) ਨੂੰ ਕਿਹਾ ਵਾਰੀ ਵਾਰੀ ਹੱਥ ਪਾ ਕੇ ਪੈਸਾ ਕੱਢੋ।

ਭਾਈ ਪਤੰਗ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਧਿਆਨ ਧਾਰ ਕੇ ਪੈਸਾ ਕੱਢ ਲਿਆ। ਬਾਂਹ ਨੂੰ ਸੇਕ ਜ਼ਰਾ ਵੀ ਨਾ ਲੱਗਾ। ਜਮਾਲ ਖਾਂ ਨੇ ਹੱਥ ਪਾਇਆ ਤਾਂ ਉਸ ਦੀ ਬਾਂਹ ਸੜ ਗਈ। ਸੂਬੇਦਾਰ ਨੇ ਭਾਈ ਪਤੰਗ ਨੂੰ ਬੇਕਸੂਰ ਜਾਣ ਕੇ ਘਰ ਭੇਜ ਦਿੱਤਾ ਤੇ ਜਮਾਲ ਖਾਂ ਨੂੰ ਹਸਪਤਾਲ ਪੱਟੀ ਆਦਿਕ ਲਈ ਘੱਲ ਦਿੱਤਾ।

ਭਾਈ ਪਤੰਗ ਜੀ ਨੇ ਘਰ ਆ ਕੇ ਹੋਰ ਜ਼ਿਆਦਾ ਫੋਲ ਫਰੋਲ ਕੀਤੀ ਤਾਂ

ਥੈਲੀ ਲੱਭ ਪਈ। ਆਪ ਥੈਲੀ ਲੈ ਕੇ ਨੱਸੇ ਹਸਪਤਾਲ ਪੁੱਜੇ ਤੇ ਥੈਲੀ ਜਮਾਲ ਖਾਂ ਦੇ ਅੱਗੇ ਰੱਖ ਦਿੱਤੀ। ਜਮਾਲ ਖਾਂ ਨੇ ਲੈਣ ਤੋਂ ਇਨਕਾਰ ਕਰ ਦਿੱਤਾ।

ਭਾਈ ਪਤੰਗ ਜੀ ਥੈਲੀ ਲੈ ਕੇ ਵਾਪਸ ਆਏ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਅੰਮ੍ਰਿਤਸਰ ਪਹੁੰਚ ਗਏ ਸਾਰਾ ਬਿਰਤਾਂਤ ਕਹਿ ਸੁਣਾਇਆ। ਸਤਿਗੁਰੂ ਜੀ ਨੇ ਜਮਾਲ ਖਾਂ ਨੂੰ ਵੀ ਬੁਲਵਾ ਲਿਆ ਤੇ ਸਮਝਾਇਆ ਕਿ ਭਾਈ ਪਤੰਗ ਦੀ ਨੀਯਤ ਖੋਟੀ ਨਹੀਂ ਸੀ। ਇਹ ਸੇਵਾ ਸਿਮਰਨ ਵਾਲਾ ਪੁਰਖ ਹੈ। ਇਸ ਦੀ ਟੇਕ ਇਕ ਪ੍ਰਮਾਤਮਾ 'ਤੇ ਸੀ। ਇਸ ਦਾ ਇਸੇ ਕਰਕੇ ਹੱਥ ਨਹੀਂ ਛੜਿਆ। ਜੇ ਤੂੰ ਸਬਰ ਕਰਕੇ ਚਲਿਆ ਜਾਂਦਾ, ਸਰਕਾਰੇ ਸ਼ਿਕਾਇਤ ਨਾ ਕਰਦਾ ਤਾਂ ਥੈਲੀ ਤੇ ਮਿਲ ਹੀ ਜਾਣੀ ਸੀ। ਚੇਤਾ ਭੁਲ ਜਾਣਾ ਅਧਰਮ ਨਹੀਂ। ਟੇਕ ਇਕ 'ਤੇ ਹੋਵੇ ਤਾਂ ਸਾਰੇ ਕਾਰਜ ਰਾਸ ਹੋ ਜਾਂਦੇ ਹਨ।

ਤਾਂ ਜਮਾਲ ਖਾਂ ਨੇ ਥੈਲੀ ਲੈ ਲਈ ਤੇ ਉਹ ਵੀ ਸਦਾ ਲਈ ਉਪਦੇਸ਼ ਦੀ ਧਾਰਨੀ ਬਣ ਗਿਆ।

## *ਪਿੰਗਲਾ ਲੜਕਾ*

ਇਕ ਬ੍ਰਾਹਮਣ ਦੇ ਘਰ ਪਿੰਗਲਾ ਲੜਕਾ ਜੰਮਿਆ। ਜਦ ਉਹ ਕੁਝ ਵੱਡਾ ਹੋਇਆ ਤਾਂ ਉਸ ਦਾ ਪਿਤਾ ਉਸ ਨੂੰ ਕੁੱਛੜ ਚੁੱਕ ਕੇ ਰਾਜ ਸਭਾ, ਵਿਚ ਲੈ ਗਿਆ। ਅੱਗੇ ਸਭਾ ਵਿਚ ਕੋਈ ਗੱਲ ਬਾਤ ਚਲ ਰਹੀ ਸੀ। ਪੁੱਤਰ ਨੇ ਪਿਤਾ ਨੂੰ ਕਿਹਾ, ਜੇ ਹੁਕਮ ਕਰੋ ਤਾਂ ਇਸ ਗੱਲ ਦਾ ਜਵਾਬ ਮੈਂ ਦਿਆਂ ਪਿਤਾ ਨੇ ਅਗੋਂ ਘੂਰ ਕੇ ਕਿਹਾ 'ਚੁਪ ਕਰ ਮੂਰਖਾ, ਤੂੰ ਭਲਾ ਸਭਾ ਵਿਚ ਕੀ ਉਤਰ ਦੇ ਸਕਦਾ ਹੈਂ? ਤੂੰ ਤਾਂ ਸਾਨੂੰ ਅੰਨ ਤੋਂ ਵੀ ਭਾਰੂ ਹੈਂ। ਤੇਰੀ ਤਾਂ ਰੋਟੀ ਵੀ ਸਾਨੂੰ ਚੱਟੀ ਭਰਨੀ ਪੈਂਦੀ ਹੈ।'

ਪੁੱਤਰ ਨੇ ਬੜੀ ਨਿੰਮ੍ਰਤਾ ਤੇ ਨਿਡਰਤਾ ਨਾਲ ਕਿਹਾ, 'ਮੈਂ ਤਾਂ ਵਾਹਿਗੁਰੂ ਦਾ ਦਿੱਤਾ ਹੀ ਖਾਂਦਾ ਹਾਂ, ਤੁਹਾਡਾ ਮੇਰੇ 'ਤੇ ਕੋਈ ਅਹਿਸਾਨ ਨਹੀਂ।' ਬ੍ਰਾਹਮਣ ਹੈਰਾਨ ਤੇ ਗੁੱਸੇ ਹੋ ਕੇ ਘਰ ਆਇਆ ਤੇ ਘਰ ਵਾਲੀ ਨੂੰ ਕਹਿਣ ਲੱਗਾ, ਲੈ

ਆਪਣੇ ਲਾਡਲੇ ਦੀਆਂ ਗੱਲਾਂ ਸੁਣ ਲੈ, ਕਹਿੰਦਾ ਈ ਮੈਂ ਤਾਂ ਰੱਬ ਦਾ ਦਿੱਤਾ ਖਾਂਦਾ ਹਾਂ।' ਬ੍ਰਾਹਮਣੀ ਨੇ ਗੁੱਸੇ ਨਾਲ ਕਿਹਾ, 'ਜੇ ਇਉਂ ਕਹਿੰਦਾ ਹੈ ਤਾਂ ਕਿਸੇ ਜੰਗਲ ਵਿਚ ਛੱਡ ਆਵੋ। ਆਪੇ ਇਸ ਨੂੰ ਪਤਾ ਲੱਗ ਜਾਵੇਗਾ ਕਿ ਵੱਡਿਆਂ ਦੇ ਅੱਗੇ ਕਿਵੇਂ ਬੋਲੀਦਾ ਹੈ।' ਬ੍ਰਾਹਮਣ ਲੜਕੇ ਨੂੰ ਜੰਗਲ ਵਿਚ ਇਕ ਦਰੱਖਤ ਹੇਠ ਛੱਡ ਆਇਆ। ਵਾਹਿਗੁਰੂ ਨੇ ਆਪਣੀ ਕੁਦਰਤ ਨਾਲ ਉਸ ਦਰੱਖਤ ਨੂੰ ਛਪਰੀ ਵਾਂਗ ਬਣਾ ਦਿੱਤਾ। ਤੇ ਨਾਲ ਹੀ ਇਕ ਪਾਣੀ ਦਾ ਝਰਨਾਂ ਬਣਾ ਦਿੱਤਾ। ਰਬ ਦੀ ਪ੍ਰੇਰਨਾ ਨਾਲ ਪੰਛੀ ਫਲ ਫੁੱਲ ਲਿਆ ਕੇ ਇਸ ਨੂੰ ਖੁਆਣ ਲੱਗ ਪਏ। ਲੜਕਾ ਸਾਰਾ ਦਿਨ ਰਾਮ ਰਾਮ ਕਰਦਾ ਰਹੇ।

ਇਕ ਦਿਨ ਫਿਰਦੇ ਫਿਰਾਂਦੇ ਨਾਰਦ ਜੀ ਆ ਗਏ। ਉਨ੍ਹਾਂ ਨੇ ਰਾਮ ਰਾਮ ਦੀ ਆਵਾਜ਼ ਸੁਣੀ ਤਾਂ ਬੱਚੇ ਪਾਸ ਆਏ। ਲੜਕੇ ਨੇ ਨਾਰਦ ਜੀ ਨੂੰ ਵੇਖ ਕੇ ਮੱਥਾ ਟੇਕਿਆ। ਨਾਰਦ ਜੀ ਨੇ ਪੁੱਛਿਆ, 'ਕਾਕਾ ਮੈਨੂੰ ਪਛਾਣ ਲਿਆ ਈ? ਮੈਂ ਕੌਣ ਹਾਂ?' ਲੜਕੇ ਨੇ ਕਿਹਾ, 'ਹਾਂ ਜੀ, ਆਪ ਬ੍ਰਹਮਾ ਜੀ ਦੇ ਪੁੱਤਰ ਨਾਰਦ ਮੁਨੀ ਜੀ ਹੋ।' ਨਾਰਦ ਜੀ ਨੇ ਆਖਿਆ 'ਮੇਰੇ ਕੋਲੋਂ ਕੋਈ ਵਰ ਮੰਗ ਲੈ। ਲੜਕੇ ਨੇ ਪੁੱਛਿਆ, 'ਪਹਿਲਾਂ ਇਹ ਦੱਸੋ ਕਿ ਮੇਰਿਆਂ ਭਾਗਾਂ ਵਿਚੋਂ ਕੁਝ ਦਿਓਗੇ ਕਿ ਪੱਲਿਓਂ?' ਨਾਰਦ ਜੀ ਹੱਸ ਕੇ ਕਹਿਣ ਲੱਗੇ, 'ਕਾਕਾ ਦਿਆਂਗਾ ਤਾਂ ਤੇਰੇ ਭਾਗਾਂ ਵਿਚੋਂ ਹੀ।' ਲੜਕਾ ਕਹਿਣ ਲੱਗਾ, 'ਫਿਰ ਮੈਂ ਆਪ ਪਾਸੋਂ ਕੁਝ ਵੀ ਨਹੀਂ ਮੰਗਦਾ।' ਨਾਰਦ ਜੀ ਹੈਰਾਨ ਹੋ ਕੇ ਸੋਚਣ ਲੱਗੇ ਕਿ ਦੇਖੋ ਕਿੰਨਾ ਨਿੱਕਾ ਬੱਚਾ ਹੈ। ਦੇਖੋ ਹੱਥਾਂ ਪੈਰਾਂ ਤੋਂ ਵਾਂਝਾ ਹੈ ਖਾਣ-ਪੀਣ ਨੂੰ ਕੁਝ ਹੈ ਨਹੀਂ ਪਰ ਤਦ ਵੀ ਕੇਡਾ ਨਿਸ਼ਕਾਮੀ ਹੈ। ਸੋਚਦੇ ਸੋਚਦੇ ਬੜੀ ਹੈਰਾਨੀ ਨਾਲ ਪਿਤਾ ਬ੍ਰਹਮਾ ਜੀ ਪਾਸ ਗਏ।

ਜਦ ਬ੍ਰਹਮਾ ਜੀ ਨੂੰ ਸਾਰੀ ਗੱਲ ਦੱਸੀ ਤਾਂ ਉਹ ਵੀ ਬੱਚੇ ਦੇ ਦਰਸ਼ਨ ਕਰਨ ਨੂੰ ਤਿਆਰ ਹੋ ਪਏ। ਬ੍ਰਹਮਾ ਜੀ ਦੀ ਘਰਵਾਲੀ ਸੁਰਸਤੀ ਵੀ ਨਾਲ ਹੀ ਤੁਰ ਪਈ। ਬ੍ਰਹਮਾ ਜੀ ਨੇ ਸੋਚਿਆ 'ਚਲੋ ਵਿਸ਼ਨੂੰ ਜੀ ਪਾਸੋਂ ਵੀ ਹੁੰਦੇ ਚੱਲੀਏ।' ਜਦੋਂ ਵਿਸ਼ਨੂੰ ਜੀ ਨੇ ਸਾਰੀ ਵਾਰਤਾ ਸੁਣੀ, ਉਹ ਵੀ ਲਛਮੀ ਸਮੇਤ ਬੱਚੇ ਦੇ ਦਰਸ਼ਨ ਨੂੰ ਤੁਰ ਪਏ। ਹੁਣ ਇਹਨਾਂ ਸਾਰਿਆਂ ਨੇ ਸ਼ਿਵਪੁਰੀ ਨੂੰ ਚਾਲੇ

ਪਾਏ। ਜਦ ਸ਼ਿਵ ਜੀ ਨੇ ਸਾਰੀ ਵਾਰਤਾ ਸੁਣੀ ਤੇ ਉਹ ਵੀ ਪਾਰਬਤੀ ਸਮੇਤ ਬੱਚੇ ਦੇ ਦਰਸ਼ਨ ਨੂੰ ਤੁਰ ਪਏ। ਤਿੰਨੇ ਦੇਵਤੇ ਉਸ ਜੰਗਲ ਵਿਚ ਆ ਗਏ, ਜਿਥੇ ਉਹ ਲੜਕਾ ਸੀ।

ਨਾਰਦ ਜੀ ਨੇ ਦੂਰੋਂ ਹੀ ਇਸ਼ਾਰੇ ਨਾਲ ਦੱਸਿਆ ਕਿ ਉਸ ਝਾੜੀ ਵਿਚ ਲੜਕਾ ਬੈਠਾ ਹੋਇਆ ਹੈ। ਬ੍ਰਹਮਾ ਜੀ ਨੇ ਕਿਹਾ, ਪਹਿਲਾਂ ਮੈਂ ਜਾਂਦਾ ਹਾਂ।' ਜਦ ਇਹ ਲੜਕੇ ਪਾਸ ਆਏ ਤਾਂ ਲੜਕੇ ਨੇ ਨਮਸ਼ਕਾਰ ਕੀਤੀ। ਬ੍ਰਹਮਾ ਜੀ ਨੇ ਪੁੱਛਿਆ, 'ਕਾਕਾ ਮੈਨੂੰ ਪਛਾਣ ਲਿਆ ਈ?' ਲੜਕਾ-ਹਾਂ ਜੀ, ਆਪ ਬ੍ਰਹਮਾ ਜੀ ਹੋ।' ਬ੍ਰਹਮਾ ਜੀ ਨੇ ਕਿਹਾ 'ਮੰਗ ਜੋ ਕੁਝ ਮੰਗਣਾ ਈ।' ਲੜਕੇ ਨੇ ਪੁੱਛਿਆ 'ਮੇਰਿਆਂ ਭਾਗਾਂ ਵਿਚੋਂ ਕੁਝ ਦਿਓਗੇ ਕਿ ਪੱਲਿਓਂ।' ਬ੍ਰਹਮਾ ਜੀ ਨੇ ਕਿਹਾ, ਦਿਆਂਗਾ ਤੇ ਤੇਰਿਆਂ ਭਾਗਾਂ ਵਿਚੋਂ ਹੀ।' ਲੜਕੇ ਨੇ ਕਿਹਾ, 'ਫੇਰ ਮੈਨੂੰ ਕਿਸੇ ਚੀਜ਼ ਦੀ ਲੋੜ ਨਹੀਂ।'

ਬ੍ਰਹਮਾ ਜੀ ਇਹ ਉਤਰ ਸੁਣ ਕੇ ਮੁੜ ਆਏ। ਫਿਰ ਵਿਸ਼ਨੂੰ ਜੀ ਦਰਸ਼ਨ ਕਰਨ ਗਏ। ਲੜਕੇ ਨੇ ਨਮਸ਼ਕਾਰ ਕੀਤੀ। ਵਿਸ਼ਨੂੰ ਜੀ ਨੇ ਪੁੱਛਿਆ, 'ਕਾਕਾ ਮੈਨੂੰ ਪਛਾਣ ਲਿਆ ਈ?' ਲੜਕਾ-ਹਾਂ ਜੀ, ਆਪ ਵਿਸ਼ਨੂੰ ਜੀ ਹੋ।' ਵਿਸ਼ਨੂੰ ਜੀ ਨੇ ਪ੍ਰਸੰਨ ਹੋ ਕੇ ਕਿਹਾ 'ਕਾਕਾ ! ਤੂੰ ਬੜਾ ਦੁੱਖੀ ਜਿਹਾ ਪ੍ਰਤੀਤ ਹੁੰਦਾ ਏਂ। ਮੇਰੇ ਪਾਸੋਂ ਕੋਈ ਵਰ ਮੰਗ ਲੈ।' ਲੜਕੇ ਨੇ ਜਿਵੇਂ ਨਾਰਦ ਜੀ ਤੇ ਬ੍ਰਹਮਾ ਜੀ ਨੂੰ ਉਤਰ ਦਿੱਤਾ ਸੀ, ਉਸੇ ਤਰ੍ਹਾਂ ਹੀ ਇਹਨਾਂ ਨੂੰ ਕਿਹਾ।

ਫਿਰ ਸ਼ਿਵ ਜੀ ਮਹਾਰਾਜ ਗਏ। ਉਹਨਾਂ ਵੀ ਵਰ ਮੰਗਣ ਲਈ ਕਿਹਾ। ਪਰ ਉਸ ਨੇ ਉਹੋ ਹੀ ਉਤਰ ਦਿੱਤਾ ਜੋ ਅੱਗੇ ਦਿੰਦਾ ਸੀ। ਇਸ ਪਰ ਤਿੰਨੇ ਦੇਵਤੇ ਇਕੱਠੇ ਹੋ ਕੇ ਸਲਾਹ ਕਰਨ ਲੱਗੇ ਕਿ ਇਹ ਲੜਕਾ ਪ੍ਰਭੂ ਦੇ ਕੀਤੇ ਪਰ ਇੰਝ ਪ੍ਰਸੰਨ ਹੈ ਜੋ ਸਾਥੋਂ ਤਾਂ ਕੁਝ ਮੰਗਦਾ ਹੀ ਨਹੀਂ। ਇਸ ਲਈ ਸਾਨੂੰ ਚਾਹੀਦਾ ਹੈ ਕਿ ਆਪੇ ਹੀ ਕੁਝ ਦੇ ਦੇਈਏ।'

ਬ੍ਰਹਮਾ ਜੀ ਨੇ ਕਿਹਾ, 'ਮੈਂ ਵਰ ਇਹ ਦਿੰਦਾ ਹਾਂ ਕਿ ਇਹ ਸਾਰੇ ਅੰਗ ਪੂਰੇ ਹੋ ਜਾਣ।' ਵਿਸ਼ਨੂੰ ਜੀ ਨੇ ਕਿਹਾ ਮੈਂ ਆਪਣੀ ਖੁਸ਼ੀ ਨਾਲ ਵਰ ਦਿੰਦਾ

ਹਾਂ ਕਿ ਇਹ ਬਾਦਸ਼ਾਹ ਬਣ ਜਾਵੇ।' ਸ਼ਿਵ ਜੀ ਨੇ ਕਿਹਾ, 'ਮੈਂ ਇਹ ਵਰ ਦਿੰਦਾ ਹਾਂ ਕਿ ਇਸ ਨੂੰ ਬਿਨਾਂ ਪੜ੍ਹਿਆਂ ਹੀ ੧੪ ਵਿੱਦਿਆ ਆ ਜਾਣ।

ਸੋ ਇੰਝ ਹੀ ਹੋਇਆ। ਉਸ ਦੇ ਸਾਰੇ ਅੰਗ ਵੀ ਸੰਪੂਰਨ ਹੋ ਗਏ। ੧੪ ਪ੍ਰਕਾਰ ਦੀ ਵਿੱਦਿਆ ਵੀ ਪ੍ਰਾਪਤ ਹੋ ਗਈ। ਨਾਲ ਦੇ ਦੇਸ਼ ਦਾ ਰਾਜਾ ਮਰ ਗਿਆ। ਉਸ ਦਾ ਕੋਈ ਪੁੱਤਰ ਨਹੀਂ ਸੀ, ਇਸ ਲੜਕੇ ਨੂੰ ਦੇਸ਼ ਦਾ ਰਾਜਾ ਬਣਾਇਆ ਗਿਆ।

## ਮਨ ਅਪੁਨੇ ਤੇ ਬੁਰਾ ਮਿਟਾਨਾ॥
## ਮਹਾਰਾਜਾ ਰਣਜੀਤ ਸਿੰਘ

ਰਣਜੀਤ ਸਿੰਘ ਰਾਜਾ ਘੋੜੇ 'ਤੇ ਸਵਾਰ ਹੋ ਕੇ ਸੈਰ ਕਰਨ ਜਾਂਦਾ ਪਿਆ ਸੀ। ਰਸਤੇ ਵਿਚ ਇਕ ਬੇਰੀ ਨੂੰ ਮੁਸਾਫਰ ਪੱਥਰ ਮਾਰ ਰਿਹਾ ਸੀ। ਇਕ ਪੱਥਰ ਬੇਰੀ ਨੂੰ ਵੱਜਣ ਦੀ ਬਜਾਇ ਮਹਾਰਾਜੇ ਦੇ ਸਿਰ 'ਤੇ ਆਣ ਵੱਜਾ। ਪੱਥਰ ਦੇ ਵੱਜਣ ਨਾਲ ਰਾਜੇ ਦੇ ਸਿਰ ਵਿਚ ਲਹੂ ਦੀ ਧਾਰ ਵਗਣ ਲੱਗ ਪਈ। ਉਸੀ ਵਕਤ ਸਿਪਾਹੀ ਉਸ ਮੁਸਾਫਰ ਦੇ ਹੱਥ ਬੰਨ੍ਹ ਕੇ ਰਾਜੇ ਦੇ ਪਾਸ ਲੈ ਆਏ।

ਮੰਤਰੀ ਨੇ ਰਾਜਾ ਨੂੰ ਕਿਹਾ ਇਸ ਮੁਸਾਫਰ ਨੂੰ ਕੀ ਦੰਡ ਦਿੱਤਾ ਜਾਵੇ? ਇਸ ਨੇ ਆਪ ਜੀ ਦੇ ਸਿਰ ਦੇ ਵਿਚ ਪੱਥਰ ਮਾਰ ਕੇ ਬੜਾ ਗੁਨਾਹ ਕੀਤਾ ਹੈ।

ਇਹ ਸੁਣ ਕੇ ਰਾਜੇ ਨੇ ਮੁਸਾਫਰ ਕੋਲੋਂ ਪੁੱਛਿਆ ਤੂੰ ਮੈਨੂੰ ਪੱਥਰ ਕਿਉਂ ਮਾਰਿਆ ਹੈ?

ਮੁਸਾਫਰ ਨੇ ਨਿਮਰਤਾ ਨਾਲ ਕਿਹਾ—ਮੈਂ ਤੁਹਾਨੂੰ ਜਾਣ ਕੇ ਪੱਥਰ ਨਹੀਂ ਮਾਰਿਆ। ਮੈਨੂੰ ਭੁੱਖ ਲੱਗੀ ਹੋਈ ਸੀ। ਬੇਰ ਖਾਣ ਦੇ ਲਈ ਇਸ ਬੇਰੀ ਨੂੰ ਪੱਥਰ ਮਾਰਿਆ ਸੀ ਕਿ ਮੈਨੂੰ ਬੇਰ ਪ੍ਰਾਪਤ ਹੋਣਗੇ ਤੇ ਮੇਰੀ ਭੁੱਖ ਦੂਰ ਹੋ ਜਾਏਗੀ। ਪਰ ਮੇਰੀ ਭੈੜੀ ਕਿਸਮਤ ਆਪ ਆਉਂਦੇ ਹੋਏ ਮੈਨੂੰ ਨਜ਼ਰ ਨਹੀਂ ਆਏ ਤੇ ਗਲਤੀ ਨਾਲ ਉਹੀ ਪੱਥਰ ਆਪ ਦੇ ਸਿਰ ਉਤੇ ਲੱਗਾ ਹੈ। ਮੈਂ ਕਿਸੇ ਵੈਰ ਭਾਵ ਨਾਲ ਨਹੀਂ ਮਾਰਿਆ।

ਇਸ ਸੁਣ ਕੇ ਮਹਾਰਾਜ ਜੀ ਨੇ ਕਿਹਾ-ਮੰਤਰੀ ਜੀ ਇਸ ਮੁਸਾਫਰ ਨੂੰ

ਪੰਜ ਸੌ ਰੁਪਈਆ ਤੇ ਇਕ ਥਾਲ ਮਠਿਆਈ ਦਾ ਇਨਾਮ ਦਿਓ। ਤਾਂ ਮੰਤਰੀ ਨੇ ਹੱਥ ਜੋੜ ਕੇ ਰਾਜੇ ਅਗੇ ਬੇਨਤੀ ਕੀਤੀ ਸਰਕਾਰ! ਇਹ ਮੁਸਾਫਰ ਫਾਂਸੀ ਦੇਣ ਯੋਗ ਹੈ। ਇਸ ਨੇ ਆਪ ਨੂੰ ਪੱਥਰ ਮਾਰਿਆ ਹੈ। ਪਰ ਤੁਸੀਂ ਇਨਾਮ ਦੇਣਾ ਚਾਹੁੰਦੇ ਹੋ।

ਰਾਜੇ ਨੇ ਕਿਹਾ—ਮੰਤਰੀ ਜੀ ਜੇਕਰ ਉਹ ਪੱਥਰ ਬੇਰੀ ਨੂੰ ਲੱਗ ਜਾਂਦਾ ਤਾਂ ਬ੍ਰਿਛ ਨੇ ਇਸ ਨੂੰ ਖਾਣ ਲਈ ਫਲ ਦੇਣੇ ਸਨ। ਤੇ ਉਹੀ ਪੱਥਰ ਜੇਕਰ ਅਚਾਨਕ ਮੈਨੂੰ ਲੱਗ ਗਿਆ ਹੈ ਤਾਂ ਕੀ ਮੈਂ ਉਸ ਬੇਰੀ ਤੋਂ ਵੀ ਨਿਕੰਮਾ ਹਾਂ ਕਿ ਇਸ ਨੂੰ ਖਾਣ ਲਈ ਕੁਝ ਨਾ ਦੇਵਾਂ? ਇਸ ਲਈ ਇਸ ਨੂੰ ਪੰਜ ਸੌ ਰੁਪਈਆ ਤੇ ਇਕ ਥਾਲ ਮਠਿਆਈ ਦਾ ਦੇ ਕੇ ਆਦਰ ਸਹਿਤ ਛੱਡ ਦੇਵੋ।

ਮੁਸਾਫਰ ਪੰਜ ਸੌ ਰੁਪਈਆ ਤੇ ਮਠਿਆਈ ਲੈ ਕੇ ਆਪਣੇ ਘਰ ਚਲਾ ਗਿਆ ਤੇ ਸਭ ਲੋਕ ਮਹਾਰਾਜੇ ਦੀ ਉਸਤਤ ਕਰਨ ਲੱਗੇ।

*ਪ੍ਰਮਾਣ*—ਪਰ ਕਾ ਬੁਰਾ ਨ ਰਾਖਹੁ ਚੀਤ॥
ਤੁਮ ਕਉ ਦੁਖੁ ਨਹੀ ਭਾਈ ਮੀਤ॥

## ਸਾਸਿ ਸਾਸਿ ਸਿਮਰਹੁ ਗੋਬਿੰਦ॥

ਅਰਜਨ ਸ੍ਰੀ ਕ੍ਰਿਸ਼ਨ ਭਗਵਾਨ ਜੀ ਦਾ ਪਿਆਰਾ ਭਗਤ ਸੀ। ਪਰ ਉਸ ਨੂੰ ਹੰਕਾਰ ਵੀ ਸੀ ਕਿ ਜਿਤਨਾ ਕੁ ਮੈਂ ਕ੍ਰਿਸ਼ਨ ਭਗਵਾਨ ਜੀ ਦਾ ਪਿਆਰਾ ਭਗਤ ਹਾਂ, ਮੇਰੇ ਤੋਂ ਵਧੀਕ ਪਿਆਰਾ ਹੋਰ ਕੌਣ ਹੋ ਸਕਦਾ ਹੈ? ਇਕ ਦਿਨ ਉਹੀ ਇਹੀ ਵਿਚਾਰ ਲੈ ਕੇ ਕ੍ਰਿਸ਼ਨ ਜੀ ਦੇ ਪਾਸ ਆਇਆ, ਆ ਕੇ ਕੀ ਦੇਖਿਆ ਕਿ ਕ੍ਰਿਸ਼ਨ ਭਗਵਾਨ ਜੀ ਸਮਾਧੀ ਵਿਚ ਲੀਨ ਬੈਠੇ ਹਨ। ਉਸ ਨੇ ਕਿਹਾ ਹੇ ਭਗਵਾਨ ! ਅਸੀਂ ਤਾਂ ਆਪ ਜੀ ਦਾ ਧਿਆਨ ਕਰਦੇ ਹਾਂ ਤੇ ਤੁਸੀਂ ਕਿਸ ਦਾ ਧਿਆਨ ਕਰਦੇ ਹੋ? ਤੁਸੀਂ ਖੁਦ ਈਸ਼ਵਰ ਦਾ ਅਵਤਾਰ ਹੋ।

ਇਹ ਸੁਣਕੇ ਕ੍ਰਿਸ਼ਨ ਭਗਵਾਨ ਜੀ ਨੇ ਕਿਹਾ, ਹੇ ਅਰਜਨ! ਅਸੀਂ ਉਹਨਾਂ ਭਗਤਾਂ ਦਾ ਧਿਆਨ ਧਾਰਦੇ ਹਾਂ ਜੋ ਸਵਾਸ-ਸਵਾਸ ਸਾਡਾ ਨਾਮ

ਜਪਦੇ ਹਨ। ਇਹ ਗੱਲ ਸੁਣ ਕੇ ਅਰਜਨ ਨੇ ਕਿਹਾ ਮੇਰੇ ਤੋਂ ਵੀ ਵਧੀਕ ਕੋਈ ਭਗਤ ਹੈ? ਕ੍ਰਿਸ਼ਨ ਭਗਵਾਨ ਜੀ ਨੇ ਕਿਹਾ, ਹਾਂ! ਤਾਂ ਅਰਜਨ ਨੇ ਕਿਹਾ ਵਿਖਾਓ ਤਾਂ ਸਹੀ ਐਸਾ ਕੌਣ ਭਗਤ ਹੈ?

ਇਸ ਗੱਲ ਦਾ ਨਿਸਚਾ ਕਰਾਉਣ ਲਈ ਕ੍ਰਿਸ਼ਨ ਭਗਵਾਨ ਜੀ ਅਰਜਨ ਨੂੰ ਨਾਲ ਲੈ ਕੇ ਜੰਗਲ ਵਿਚ ਆਏ। ਉਥੇ ਜਾ ਕੇ ਕੀ ਦੇਖਿਆ ਕਿ ਇਕ ਸ਼ੇਰ ਹੈ। ਉਹ ਸਿਮਰਨ ਕਰੀ ਜਾਂਦਾ ਹੈ। ਨਾ ਕੁਝ ਖਾਂਦਾ ਹੈ ਨਾ ਪੀਂਦਾ ਹੈ। ਸਿਰਫ ਇਸ ਕਰਕੇ ਕਿ ਜੇ ਪਾਣੀ ਪੀਆਂਗਾ ਤਾਂ ਸਿਮਰਨ ਭੁਲ ਜਾਵੇਗਾ। ਤਲਾਅ ਦੇ ਕੰਢੇ ਖੜ੍ਹਾ ਹੈ ਪਰ ਪਾਣੀ ਨਹੀਂ ਪੀ ਰਿਹਾ। ਕ੍ਰਿਸ਼ਨ ਜੀ ਨੇ ਕਿਹਾ ਇਹ ਮੇਰਾ ਪਿਆਰਾ ਭਗਤ ਹੈ।

ਇਹ ਗੱਲ ਵੇਖ ਕੇ ਅਤੇ ਸੁਣ ਕੇ ਅਰਜਨ ਬੜਾ ਖੁਸ਼ ਹੋਇਆ ਅਤੇ ਉਸ ਨੂੰ ਪਰਮ ਭਗਤ ਸਮਝਿਆ। ਫਿਰ ਕ੍ਰਿਸ਼ਨ ਜੀ ਨੇ ਕਿਹਾ—ਹੁਣ ਤਾਂ ਇਸ ਦੇ ਅੰਤਮ ਸਵਾਸ ਹਨ। ਤੂੰ ਇੰਝ ਕਰ ਇਹਦੇ ਕੰਨਾਂ ਵਿਚ ਹਰੇ ਰਾਮ ਹਰੇ ਰਾਮ ਰਾਮ ਰਾਮ ਹਰੇ ਹਰੇ ਹਰੇ ਕ੍ਰਿਸ਼ਨ ਹਰੇ ਕ੍ਰਿਸ਼ਨ ਕ੍ਰਿਸ਼ਨ ਕ੍ਰਿਸ਼ਨ ਹਰੇ ਹਰੇ। ਆਦਿਕ ਨਾਮਾਂ ਨੂੰ ਉਚਾਰੀ ਜਾ ਜਿਸ ਤੇ ਇਹ ਪਾਣੀ ਪੀ ਲਵੇ। ਤਾਂ ਕਿ ਇਸ ਦੀ ਤ੍ਰਿਸ਼ਨਾ ਪਾਣੀ ਵਿਚ ਨਾ ਰਹੇ।

ਜਿਸ ਵੇਲੇ ਅਰਜਨ ਨੇ ਸ਼ੇਰ ਦੇ ਪਾਸ ਖਲੋ ਕੇ ਨਾਮਾਂ ਦੀ ਧੁਨ ਉਚਾਰੀ ਤਾਂ ਉਸ ਦੇ ਨੇਤ੍ਰ ਖੁਲ੍ਹੇ ਤੇ ਕ੍ਰਿਸ਼ਨ ਜੀ ਨੂੰ ਸਾਹਮਣੇ ਖਲੋਤਾ ਵੇਖ ਕੇ ਪਾਸ ਆਉਣ ਲੱਗਾ ਤਾਂ ਕ੍ਰਿਸ਼ਨ ਜੀ ਨੇ ਕਿਹਾ—ਪਾਣੀ ਪੀ ਲੈ ਫਿਰ ਮੇਰੇ ਪਾਸ ਆਵੀਂ।

ਕ੍ਰਿਸ਼ਨ ਜੀ ਦਾ ਬਚਨ ਮੰਨ ਕੇ ਸ਼ੇਰ ਨੇ ਪਾਣੀ ਪੀ ਲਿਆ ਤੇ ਫਿਰ ਨਾਮਾ ਨੂੰ ਉਚਾਰਦਾ ਹੋਇਆ ਕ੍ਰਿਸ਼ਨ ਜੀ ਦੇ ਚਰਨਾਂ 'ਪਰ ਆ ਕੇ ਮੱਥਾ ਟੇਕਿਆ। ਇਤਨੇ ਵਿਚ ਉਸ ਦੇ ਸਵਾਸ ਪੂਰੇ ਹੋ ਗਏ, ਤੇ ਦੇਵਤੇ ਬਿਬਾਣ ਲੈ ਕੇ ਆ ਗਏ। ਉਸ ਬਿਬਾਨ ਵਿਚ ਬੈਠ ਕੇ ਸੱਚ-ਖੰਡ ਚਲਾ ਗਿਆ।

ਹੇ ਭਾਈ ! ਇਸ ਵਜ੍ਹਾ ਨਾਲ ਤੁਸੀਂ ਵੀ ਸਵਾਸ-ਸਵਾਸ ਪ੍ਰਭੂ ਦੇ ਨਾਮਾ

ਨੂੰ ਧਿਆਉਣਾ ਕਰ।

***ਜੈਸੀ ਮੈ ਆਵੈ ਖਸਮ ਕੀ ਬਾਣੀ***
***ਤੈਸੜਾ ਕਰੀ ਗਿਆਨੁ ਵੇ ਲਾਲੋ॥***

ਏਮਨਾਬਾਦ ਸ਼ਹਿਰ ਦੇ ਬਾਹਰਵਾਰ ਸ੍ਰੀ ਗੁਰੂ ਨਾਨਕ ਦੇਵ ਜੀ ਉਤਰੇ ਹੋਏ ਸਨ ਤਾਂ ਮਰਦਾਨੇ ਨੇ ਬੇਨਤੀ ਕੀਤੀ ਜੀ ਮੈਨੂੰ ਭੁੱਖ ਨੇ ਅਤਿਅੰਤ ਸਤਾਇਆ ਹੈ। ਤਾਂ ਗੁਰੂ ਜੀ ਨੇ ਕਿਹਾ ਸ਼ਹਿਰ ਵਿਖੇ ਭੋਜਨ ਖਾਇ ਆਵੋ। ਮਰਦਾਨੇ ਨੇ ਏਮਨਾਬਾਦ ਦੀਆਂ ਸਾਰੀਆਂ ਗਲੀਆਂ ਵਿਚ ਸਦਾ ਕੀਤੀ ਪ੍ਰੰਤੂ ਕਿਸੇ ਹਿੰਦੂ ਗ੍ਰਿਹ ਤੋਂ ਭੋਜਨ ਪ੍ਰਾਪਤ ਨਾ ਹੋਇਆ।

ਫਿਰ ਮਰਦਾਨੇਂ ਇਕ ਪਠਾਣਾਂ ਦੀ ਗਲੀ ਵਿਖੇ ਪ੍ਰਵੇਸ਼ ਕੀਤਾ ਤਾਂ ਉਥੇ ਵਿਆਹ ਹੋ ਰਿਹਾ ਸੀ ਅਤੇ ਪਠਾਣ ਸ਼ਰਾਬ ਪੀਣ ਕਰਕੇ ਮਸਤੀ ਨਾਲ ਝੂਮ ਰਹੇ ਸਨ। ਪਠਾਣਾਂ ਨੂੰ ਪਤਾ ਲੱਗਾ ਕਿ ਇਹ ਹਿੰਦੂ ਫਕੀਰ ਦਾ ਮੁਰੀਦ ਹੈ। ਭਿਛਿਆ ਦੇਣੀ ਤਾਂ ਕਿਤੇ ਰਹੀ ਸਗੋਂ ਮਰਦਾਨੇ ਨੂੰ ਠਠਾ ਮਸ਼ਕਰੀਆਂ ਕਰਕੇ ਚਪੇੜਾਂ ਮਾਰ ਕੇ ਮੁਖ ਲਾਲ ਕਰ ਦਿੱਤਾ।

ਮਰਦਾਨਾ ਰੁਦਨ ਕਰਦਾ ਹੋਇਆ ਸਤਿਗੁਰਾਂ ਦੇ ਪਾਸ ਆਇਆ ਤਾਂ ਗੁਰੂ ਜੀ ਭਗਤਾਂ ਦੇ ਦੁੱਖ ਨੂੰ ਨਾ ਸਹਾਰਦੇ ਹੋਏ ਐਸੇ ਕਿਹਾ ਕਿ ਇਹ ਸ਼ਹਿਰ ਉਜੜ ਜਾਵੇ। ਤਾਂ ਬਾਲੇ ਨੇ ਜਾ ਕੇ ਭਾਈ ਲਾਲੋ ਨੂੰ ਕਿਹਾ, ਆਪ ਸ਼ਹਿਰ ਵਿਚੋਂ ਨਿਕਲ ਜਾਵੋ, ਇਹ ਸ਼ਹਿਰ ਜ਼ਰੂਰ ਉਜੜ ਜਾਵੇਗਾ।

ਭਾਈ ਲਾਲੋ ਨੇ ਆ ਕੇ ਬੇਨਤੀ ਕੀਤੀ ਹੇ ਮਹਾਰਾਜ ! ਆਪ ਸ਼ਾਂਤੀ ਸਰੂਪ ਹੋ। ਆਪ ਨੇ ਤਮੋਗੁਣ ਨੂੰ ਧਾਰਨ ਕਰਕੇ ਸਰਾਪ ਕਿਉਂ ਦਿੱਤਾ? ਤਾਂ ਸ੍ਰੀ ਗੁਰੂ ਜੀ ਨੇ ਭਾਈ ਲਾਲੋ ਦੇ ਪਰਥਾਇ ਸ਼ਬਦ ਉਚਾਰਨ ਕੀਤਾ—

***ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥***



## ਭ੍ਰਿਗੁ ਰਿਖੀ ਨੇ ਪ੍ਰੀਖਿਆ ਕੀਤੀ

## ਹਉ ਸੰਮਲਿ ਥਕੀ ਓਹੁ ਕਦੇ ਨਾ ਬੋਲੈ ਕਉਰਾ॥

ਇਕ ਸਮੇਂ ਸੁਰਸਤੀ ਨਦੀ ਦੇ ਕਿਨਾਰੇ ਰਿਸ਼ੀ ਮੁਨੀ ਆਪਸ ਵਿਚ ਵਿਚਾਰ ਕਰਨ ਲੱਗੇ ਕਿ ਤਿੰਨਾਂ ਦੇਵਤਿਆਂ ਵਿਚੋਂ ਮਿੱਠੀ ਬਾਣੀ ਕਿਸ ਦੀ ਹੈ ਅਰ ਖਿਮਾਂ ਸਹਿਤ ਕੌਣ ਹੈ। ਭ੍ਰਿਗੁ ਰਿਖੀ ਨੇ ਕਿਹਾ ਮੈਂ ਪ੍ਰੀਖਿਆ ਕਰ ਆਂਵਦਾ ਹਾਂ।

ਭ੍ਰਿਗੁ ਪਹਿਲੇ ਬ੍ਰਹਮਾ ਜੀ ਪਾਸ ਜਾ ਕੇ ਬ੍ਰਹਮਾ ਜੀ ਦੀ ਤਰਫ ਪੈਰ ਪਸਾਰ ਕੇ ਬੈਠ ਰਹੇ, ਨਮਸ਼ਕਾਰ ਭੀ ਨਾ ਕੀਤੀ ਅਤੇ ਭ੍ਰਿਗੁ ਜੀ ਕਹਿਣ ਲੱਗੇ, ਬ੍ਰਹਮਾ ਜੀ ਆਪ ਨੇ ਵੇਦਾਂ ਨੂੰ ਪੜ੍ਹ ਕੇ ਕੁਝ ਭੀ ਧਾਰਨ ਨਾ ਕੀਤਾ ਅਤੇ ਪੜ੍ਹ ਕੇ ਝੱਖਾਂ ਨੂੰ ਝਾਖਿਆ। ਇਹ ਸੁਣ ਕੇ ਬ੍ਰਹਮਾ ਜੀ ਨੂੰ ਬੜਾ ਕ੍ਰੋਧ ਆਇਆ ਤੇ ਕਰਮ ਮੰਡਲ ਲੈ ਕੇ ਮਾਰਨ ਲਈ ਭ੍ਰਿਗੁ ਦੇ ਮਗਰ ਨੱਠੇ, ਪਰ ਭ੍ਰਿਗੁ ਜੀ ਨੱਠ ਗਏ।

ਫਿਰ ਭ੍ਰਿਗੁ ਜੀ ਸ਼ਿਵਜੀ ਪਾਸ ਚਲੇ ਗਏ। ਸ਼ਿਵਜੀ ਤੋਂ ਦੂਰ ਬੈਠੇ ਰਹੇ ਤਾਂ ਸ਼ਿਵ ਜੀ ਨੇ ਬੜੇ ਆਦਰ ਸਤਿਕਾਰ ਨਾਲ ਕਿਹਾ, ਆਈਏ ਭ੍ਰਿਗੁ ਜੀ, ਸਾਡੇ ਪਾਸ ਬੈਠੀਏ। ਭ੍ਰਿਗੁ ਨੇ ਉਤਰ ਦਿੱਤਾ ਕਿ ਮੈਂ ਤੇਰੇ ਪਾਸ ਨਹੀਂ ਬੈਠਦਾ। ਕਿਉਂਕਿ ਤੇਰੇ ਪਾਸੋਂ ਮੈਨੂੰ ਦੁਰਗੰਧੀ ਆਉਂਦੀ ਹੈ। ਤੈਨੇ ਗਲ਼ ਵਿਚ ਰੁੰਡਾਂ ਦੀ ਮਾਲਾ ਪ੍ਰੋ ਕੇ ਪਾਈ ਹੋਈ ਹੈ ਤੇ ਮਸਾਨਾਂ ਵਿਚ ਬੈਠਾ ਹੈ ਤੇ ਗਲ਼ ਵਿਚ ਸ਼ੱਪ ਲਟਕਾਏ ਹੋਏ ਹਨ। ਭੂਤ ਪ੍ਰੇਤ ਤੇਰੀ ਸੈਨਾ ਹੈ ਅਤੇ ਤੂੰ ਭੰਗ ਧਤੂਰਾ ਖਾਂਦਾ ਹੈਂ। ਇਸ ਕਰਕੇ ਮੈਂ ਤੇਰੇ ਪਾਸ ਨਹੀਂ ਬੈਠਦਾ।

ਇਹ ਸੁਣ ਕੇ ਸ਼ਿਵਜੀ ਨੂੰ ਬੜਾ ਕ੍ਰੋਧ ਆਇਆ ਅਤੇ ਕਹਿਣ ਲੱਗਾ, ਹੇ ਮੂਰਖ ਭ੍ਰਿਗੁ ਸਾਰੀ ਤ੍ਰਿਲੋਕੀ ਮੇਰੇ ਅੱਗੇ ਸਿਰ ਨਿਵਾਂਦੀ ਹੈ, ਤੂੰ ਮੈਨੂੰ ਐਸੇ ਖੋਟੇ

ਵਾਕ ਕਹਿੰਦਾ ਹੈਂ। ਸ਼ਿਵਜੀ ਤ੍ਰਿਸੂਲ ਲੈ ਕੇ ਭ੍ਰਿਗੂ ਨੂੰ ਮਾਰਨ ਲਈ ਮਗਰ ਨੱਠੇ, ਪਰ ਭ੍ਰਿਗੂ ਜੀ ਬੜੇ ਜ਼ੋਰ ਨਾਲ ਨੱਠ ਗਏ ਅਤੇ ਕਿਧਰੇ ਛੁਪ ਗਏ।

ਫਿਰ ਭ੍ਰਿਗੂ ਜੀ ਬੈਕੁੰਠ ਵਿਚ ਚਲੇ ਗਏ ਤਾਂ ਵਿਸ਼ਨੂੰ ਭਗਵਾਨ ਜੀ ਬਿਰਾਗੇ ਹੋਏ ਸਨ ਤੇ ਲਛਮੀ ਚਰਨ ਝੱਸ ਰਹੀ ਸੀ। ਭ੍ਰਿਗੂ ਜੀ ਨੇ ਜਾ ਕੇ ਸ੍ਰੀ ਵਿਸ਼ਨੂੰ ਜੀ ਦੀ ਵੱਖੀ ਵਿਚ ਲੱਤ ਮਾਰੀ। ਉਸ ਵੇਲੇ ਵਿਸ਼ਨੂੰ ਜੀ ਜਾਗ ਪਏ। ਭ੍ਰਿਗੂ ਜੀ ਕਹਿਣ ਲੱਗੇ, ਜੇਕਰ ਸਾਡੇ ਬ੍ਰਾਹਮਣ ਲੋਕਾਂ ਦਾ ਉਠ ਕੇ ਆਦਰ ਸਤਿਕਾਰ ਤੈਨੇ ਨਹੀਂ ਕੀਤਾ ਤਾਂ ਕਲਜੁਗ ਦੇ ਜੀਵ ਸਾਡਾ ਕੈਸੇ ਆਦਰ ਕਰੇਂਗੇ? ਤੁਸੀਂ ਨਿਸਚਿੰਤ ਹੋ ਕੇ ਬਿਰਾਜ ਰਹਿੰਦੇ ਹੋ ਅਤੇ ਸ੍ਰਿਸ਼ਟੀ ਦੀ ਪਾਲਣਾ ਕੈਸੇ ਹੋਵੇਗੀ? ਤੁਹਾਨੂੰ ਐਸੇ ਨਿਸਚਿੰਤ ਸੌਣਾ ਨਹੀਂ ਚਾਹੀਦਾ।

ਤਿਸੀ ਵੇਲੇ ਸ੍ਰੀ ਵਿਸ਼ਨੂੰ ਜੀ ਨੇ ਭ੍ਰਿਗੂ ਬ੍ਰਾਹਮਣ ਦੇ ਚਰਨ ਪਕੜ ਲੀਤੇ ਤੇ ਕਹਿਣ ਲੱਗੇ ਆਪ ਨੇ ਬਹੁਤ ਚੰਗਾ ਕੀਤਾ ਹੈ ਜੋ ਤਾੜਨਾ ਕਰਕੇ ਮੈਨੂੰ ਸਮਝਾਇਆ ਹੈ। ਮੇਰੇ ਤੋਂ ਭਾਰੀ ਅਵੱਗਿਆ ਹੋ ਗਈ ਹੈ ਜੋ ਆਪ ਜੈਸੇ ਬ੍ਰਹਮ ਰਿਖੀ ਮੇਰੇ ਧਾਮ ਨੂੰ ਪਵਿੱਤਰ ਕਰਨ ਲਈ ਆਵਣ ਤੇ ਮੈਂ ਸੁਸਤੀ ਕਰਕੇ ਸੌਂ ਰਹਾਂ। ਹੇ ਭ੍ਰਿਗੂ ਜੀ ਮੇਰੇ ਅਪਰਾਧ ਨੂੰ ਖਿਮਾਂ ਕਰੋ, ਕਿਉਂਕਿ ਆਪ ਜੀ ਦੇ ਚਰਨ ਬੜੇ ਕੋਮਲ ਹਨ, ਆਪ ਦੇ ਚਰਨਾਂ ਨੂੰ ਤਕਲੀਫ਼ ਹੋਈ ਹੋਵੇਗੀ।

ਇਹ ਸੁਣ ਕੇ ਭ੍ਰਿਗੂ ਜੀ ਬੜੇ ਪ੍ਰਸੰਨ ਹੋਏ, ਕਹਿਣ ਲੱਗੇ ਮੇਰੇ ਤੋਂ ਕੋਈ ਵਰ ਗ੍ਰਹਿਣ ਕਰੋ।

ਸ੍ਰੀ ਵਿਸ਼ਨੂੰ ਜੀ ਨੇ ਕਿਹਾ ਜਦੋਂ ਮੈਂ ਅਵਤਾਰ ਧਾਰਾਂ ਤਿਸ ਵਿਚ ਆਪ ਜੀ ਦੇ ਚਰਨ ਦਾ ਮੇਰੀ ਵੱਖੀ ਪਰ ਚਿੰਨ ਹੋਵੇ।

ਤਾਂ ਭ੍ਰਿਗੂ ਜੀ ਤਥਾ ਅਸਤੂ ਕਹਿ ਕੇ ਚਲੇ ਗਏ ਅਤੇ ਰਿਖੀਆਂ ਮੁਨੀਆਂ ਦੀ ਸਭਾ ਵਿਚ ਜਾ ਕੇ ਕਹਿਣ ਲੱਗੇ ਸਰਬ ਦੇਵਤਿਆਂ ਵਿਚੋਂ ਸ੍ਰੀ ਵਿਸ਼ਨੂੰ ਜੀ ਖਿਮਾਂ ਸਹਿਤ ਮਿੱਠੀ ਬਾਣੀ ਬੋਲਣ ਵਾਲੇ ਹਨ। ਤਦ ਸਰਬ ਰਿਸ਼ੀਆਂ ਨੇ ਫੈਸਲਾ ਕੀਤਾ ਕਿ ਪ੍ਰਥਮ ਪੂਜਾ ਵਿਸ਼ਨੂੰ ਜੀ ਦੀ ਹੀ ਕਰਨੀ ਚਾਹੀਦੀ ਹੈ। ਭਾਵ ਸ੍ਰੀ ਗੁਰੂ ਜੀ ਕਹਿੰਦੇ ਹਨ ਕਿ 'ਹਉ ਸੰਮਲ ਕੇ ਥੱਕ ਗਈ ਹਾਂ, ਉਹ ਪ੍ਰਮੇਸ਼ਰ

ਕਦੇ ਵੀ ਕੌੜਾ ਨਹੀਂ ਬੋਲਦਾ।'

## ਚੁਪੈ ਚੰਗਾ ਨਾਨਕਾ
## ਸੰਤਾਂ ਦਾ ਉਪਦੇਸ਼

ਇਕ ਨਗਰ ਵਿਖੇ ਇਕ ਸ਼ਾਹੂਕਾਰ ਦੇ ਚੁਬਾਰੇ ਵਿਚ ਕੁਝ ਦਿਨਾਂ ਲਈ ਇਕ ਬੁੱਧੀਮਾਨ ਸੰਤ ਨੇ ਆ ਕੇ ਨਿਵਾਸ ਕੀਤਾ। ਇਕ ਦਿਨ ਉਸ ਸ਼ਾਹੂਕਾਰ ਦੀ ਨੂੰਹ ਨੇ ਦੁਪਹਿਰ ਦੇ ਵੇਲੇ ਸੰਤਾਂ ਪਾਸ ਆਇ ਕੇ ਨਮਸ਼ਕਾਰ ਕੀਤੀ। ਸੰਤਾਂ ਨੇ ਕਿਹਾ ਦੇਵੀ! ਤੈਨੂੰ ਐਸ ਵੇਲੇ ਨਹੀਂ ਆਉਣਾ ਚਾਹੀਦਾ ਸੀ, ਸਤਿਸੰਗ ਦੇ ਵੇਲੇ ਆਉਣਾ ਉਚਿਤ ਹੈ।

ਉਹ ਇਸਤਰੀ ਬੋਲੀ ਹੇ ਸ਼ਕਤੀਵਾਨ ਸੰਤੋ, ਮੈਂ ਘਰਦਿਆਂ ਪਾਸੋਂ ਚੁੱਪ ਕੀਤੇ ਆਈ ਹਾਂ ਕਿ ਆਪ ਮੈਨੂੰ ਕੋਈ ਤਵੀਤ ਧਾਗਾ ਬਣਾ ਦੇਵੋ, ਜਿਸ ਨਾਲ ਮੇਰਾ ਦੁੱਖ ਦੂਰ ਹੋਵੇ।

ਤਾਂ ਸੰਤਾਂ ਨੇ ਕਿਹਾ ਤੈਨੂੰ ਕੀ ਦੁੱਖ ਹੈ? ਤਾਂ ਉਹ ਇਸਤਰੀ ਬੋਲੀ ਜੀ ਮੇਰੀ ਸੱਸ ਲੜਾਕੀ ਹੈ। ਗੱਲ-ਗੱਲ ਦੇ ਨਾਲ ਮੇਰੇ ਨਾਲ ਲੜਦੀ ਹੈ ਤੇ ਪਰਮਾਤਮਾ ਨੇ ਲੜਾਕੀ ਸੱਸ ਮੇਰੇ ਪੱਲੇ ਪਾ ਦਿੱਤੀ ਹੈ।

ਜਦ ਮਹਾਤਮਾ ਨੇ ਉਸ ਦੀ ਇਹ ਗੱਲ ਸੁਣੀ ਸੰਤਾਂ ਨੇ ਮਨ ਵਿਚ ਵਿਚਾਰਿਆ ਕਿ ਇਕ ਹੱਥ ਨਾਲ ਤਾਂ ਤਾੜੀ ਨਹੀਂ ਵੱਜ ਸਕਦੀ। ਇਸ ਵਿਚ ਵੀ ਕੋਈ ਦੋਸ਼ ਹੋਣਾ ਹੈ। ਤਿਸ ਵੇਲੇ ਸੰਤਾਂ ਦੇ ਪਾਸ ਮਾਲਾ ਟੁੱਟੀ ਹੋਈ ਦਾ ਇਕ ਮਣਕਾ ਪਿਆ ਹੋਇਆ ਸੀ। ਉਹਨਾਂ ਨੇ ਉਹੀ ਮਣਕਾ ਚੁੱਕ ਕੇ ਉਸ ਇਸਤ੍ਰੀ ਨੂੰ ਦੇ ਦਿੱਤਾ ਤੇ ਕਿਹਾ ਦੇਵੀ ! ਇਸ ਮਣਕੇ ਉਪਰ ਅਸਾਂ ਬਹੁਤ ਭਜਨ ਪਾਠ ਕੀਤਾ ਹੋਇਆ ਹੈ। ਇਹ ਮਣਕਾ ਸ਼ਕਤੀ ਰੱਖਦਾ ਹੈ। ਜਦ ਤੇਰੀ ਸੱਸ ਤੇਰੇ ਨਾਲ ਲੜਾਈ ਕਰੇ ਉਸ ਵੇਲੇ ਤੂੰ ਮਣਕੇ ਨੂੰ ਆਪਣੇ ਦੰਦਾਂ ਥਲੇ ਲੈ ਕੇ ਦਬਾ ਰੱਖਣਾ ਤਾਂ ਇਸ ਮਣਕੇ ਦਾ ਜਾਦੂ ਤੇਰੀ ਸੱਸ ਉਪਰ ਪੈ ਜਾਵੇਗਾ। ਜੇਕਰ ਇਸ ਮਣਕੇ ਨੂੰ ਲਿਜਾ ਕੇ ਘਰ ਵਿਅਰਥ ਰੱਖ ਛੱਡਿਆ ਜਾਂ ਦੰਦਾਂ ਥੱਲੇ ਪੋਲਾ ਰਖੇਂਗੀ ਤਾਂ ਫਿਰ ਸਾਡਾ ਸਰਾਪ ਤੈਨੂੰ ਲੱਗ ਜਾਵੇਗਾ। ਤਾਂ ਉਹ ਇਸਤਰੀ

ਸੰਤਾਂ ਪਾਸੋਂ ਮਣਕਾ ਲੈ ਕੇ ਆਪਣੇ ਘਰ ਚਲੀ ਗਈ।

ਕੁਝ ਦਿਨਾਂ ਮਗਰੋਂ ਕਿਸੇ ਗੱਲ ਕਰਕੇ ਉਸ ਦੀ ਸੱਸ ਉਸ ਨੂੰ ਕਿਸੇ ਗੱਲੋਂ ਗੁੱਸੇ ਹੋਣ ਲੱਗੀ। ਕਿਉਂਕਿ ਨੂੰਹ ਨੂੰ ਸਿੱਖਿਆ ਦੇਣੀ ਸੱਸ ਦਾ ਫਰਜ਼ ਹੈ। ਨੂੰਹ ਨੇ ਸੰਤਾਂ ਨੇ ਬਚਨ ਨੂੰ ਚੇਤੇ ਕਰ ਕੇ ਆਪਣ. ਸਾਹੜੀ ਦੇ ਪੱਲੇ ਵਿਚੋਂ ਮਣਕਾ ਖੋਲ੍ਹ ਕੇ ਆਪਣਿਆਂ ਦੰਦਾਂ ਥੱਲੇ ਘੁਟ ਕੇ ਦਬਾ ਰੱਖਿਆ। ਇਸ ਕਰਕੇ ਉਸ ਕੋਲੋਂ ਸਾਹਮਣੇ ਬੋਲਿਆ ਨਾ ਗਿਆ। ਤਾਂ ਸੱਸ ਬੋਲ ਬੋਲ ਕੇ ਆਪੇ ਹੀ ਚੁਪ ਕਰ ਗਈ। ਇਸ ਤਰ੍ਹਾਂ ਚਾਰ ਪੰਜ ਵਾਰ ਹੋਇਆ। ਜਦ ਮਣਕਾ ਰੱਖਣ ਨਾਲ ਨੂੰਹ ਕੋਲੋਂ ਬੋਲਿਆ ਨਾ ਜਾਵੇ ਤਾਂ ਸੱਸ ਨੇ ਸੋਚਿਆ ਹੁਣ ਮੇਰੀ ਨੂੰਹ ਸ਼ਾਂਤ ਸੁਭਾਵ ਵਾਲੀ ਹੋ ਗਈ ਹੈ, ਕਿਉਂਕਿ ਸੰਤਾਂ ਪਾਸ ਜਾਂਦੀ ਹੈ। ਸੰਤਾਂ ਨੇ ਇਸ ਨੂੰ ਕੋਈ ਸਿੱਖਿਆ ਦਿੱਤੀ ਹੋਵੇਗੀ। ਗੱਲ ਕੀ ਉਹੀ ਸੱਸ ਕੁਝ ਦਿਨਾਂ ਮਗਰੋਂ ਉਸੇ ਨੂੰਹ ਦੇ ਨਾਲ ਚੰਗਾ ਵਰਤਾਓ ਕਰਨ ਲੱਗੀ ਅਤੇ ਨੂੰਹ ਸੱਸ ਦਾ ਆਪਸ ਵਿਚ ਬਹੁਤ ਪਿਆਰ ਵਧ ਗਿਆ।

ਉਸ ਮਣਕੇ ਵਿਚ ਕੋਈ ਜਾਦੂ ਨਹੀਂ ਸੀ, ਕੇਵਲ ਚੁੱਪ ਕਰਨ ਦਾ ਇਹ ਲਾਭ ਹੋਇਆ ਸੀ। ਇਸ ਕਰਕੇ ਸ੍ਰੀ ਗੁਰੂ ਜੀ ਆਖਦੇ ਹਨ-'ਚੁਪੈ ਚੰਗਾ ਨਾਨਕਾ'।

## ਸਤਿਗੁਰ ਸਿਖ ਕੇ ਬੰਧਨ ਕਾਟੇ॥

### ਸਾਖੀ—ਕਾਬਲ ਦੀ ਸਿਖਣੀ ਦੀ

ਕਾਬਲ ਤੋਂ ਇਕ ਸਿੰਘ ਆਪਣੀ ਸਿੰਘਣੀ ਸਮੇਤ ਇਕ ਪਠਾਣ ਦਾ ਘੋੜਾ ਕਰਾਏ ਕਰਕੇ ਅਨੰਦਪੁਰ ਨੂੰ ਦਸਮ ਗੁਰੂ ਸ੍ਰੀ ਕਲਗੀਧਰ ਜੀ ਦੇ ਦਰਸ਼ਨਾਂ ਨੂੰ ਤੁਰਿਆ। ਰਾਹ ਵਿਚ ਉਹਨਾਂ ਦੇ ਮਨ ਵਿਚ ਉਸ 'ਤੇ ਭਰਮ ਹੋ ਗਿਆ। ਉਸ ਨੇ ਦਸਮੇਸ਼ ਗੁਰੂ ਜੀ ਨੂੰ ਜ਼ਾਮਨ ਦਿੱਤਾ ਤਾਂ ਸਿੰਘਣੀ ਨੇ ਉਸ

'ਤੇ ਇਤਬਾਰ ਕਰ ਲਿਆ ਤੇ ਦੋਵੇਂ ਜਣੇ ਉਸ ਦੇ ਨਾਲ ਤੁਰ ਪਏ।

ਰਾਹ ਵਿਚ ਜੰਗਲ ਆਇਆ। ਉਥੇ ਪਠਾਣ ਨੇ ਛੁਰੇ ਨਾਲ ਸਿੰਘ ਨੂੰ ਮਾਰ ਦਿੱਤਾ ਅਤੇ ਉਸ ਦੀ ਸਿੰਘਣੀ ਕੋਲੋਂ ਮਾਲ ਖੋਣ ਲੱਗਾ। ਉਹ ਰੋ ਰੋ ਕੇ ਪਿਛੇ ਵੇਖਣ ਲੱਗੀ।

ਪਠਾਣ ਨੇ ਕਿਹਾ ਕਿ ਪਿੱਛੇ ਕੀ ਵੇਖ ਰਹੀ ਹੈਂ?

ਉਹ ਕਹਿਣ ਲੱਗੀ ਮੈਂ ਕਲਗੀਆਂ ਵਾਲੇ ਸਤਿਗੁਰੂ ਨੂੰ ਵੇਖ ਰਹੀ ਹਾਂ, ਜਿਸ ਨੂੰ ਤੂੰ ਜ਼ਾਮਨ ਦਿੱਤਾ ਸੀ।

ਤਦ ਦਸਮੇਸ਼ ਗੁਰੂ ਜੀ ਪੰਜ ਪਿਆਰਿਆਂ ਸਮੇਤ ਇਕ ਛਿਨ ਵਿਚ ਘੋੜਿਆਂ 'ਤੇ ਸਵਾਰ ਹੋਏ ਆ ਗਏ ਅਤੇ ਸਿੰਘਣੀ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ। ਉਸ ਦੇ ਪਤੀ ਨੂੰ ਅੰਮ੍ਰਿਤ ਛਿੜਕ ਕੇ ਜ਼ਿੰਦਾ ਕੀਤਾ ਅਤੇ ਉਸ ਪਾਪੀ ਪਠਾਣ ਦੇ ਕਿਰਪਾਨ ਨਾਲ ਦੋ ਟੋਟੇ ਕਰ ਦਿੱਤੇ। ਫਿਰ ਇਕ ਪਲ ਵਿਚ ਉਹਨਾਂ ਨੂੰ ਆਪਣੇ ਨਾਲ ਅਨੰਦਪੁਰ ਇਸ ਤਰ੍ਹਾਂ ਲੈ ਗਏ, ਜਿਸ ਤਰ੍ਹਾਂ ਗੁਰੂ ਨਾਨਕ ਜੀ ਭਾਈ ਮਰਦਾਨੇ ਨੂੰ ਲੈ ਜਾਂਦੇ ਸਨ।

# ਵੰਡ ਖਾਣਾ ਬੰਦਗੀ

## *ਸਾਖੀ ਵੰਡ ਖਾਣੇ ਪਰ—*

ਇਕ ਸਾਧੂ ਦੀ ਕੁਟੀਆ ਪਰ ਇਕ ਭੁਖਾ ਸੰਤ ਆਇਆ। ਪਰ ਉਸ ਸਾਧੂ ਨੇ ਅੰਦਰ ਬੈਠ ਕੇ ਆਪ ਰੋਟੀ ਖਾ ਲਈ ਅਤੇ ਉਸ ਨੂੰ ਨਾ ਦਿੱਤੀ। ਜਦ ਉਹ ਸਾਧੂ ਭਜਨ ਸਿਮਰਨ ਤੇ ਉਪਾਸਨਾ ਕਰਨ ਲੱਗਾ ਤਾਂ ਉਸ ਨੂੰ ਵਿਸ਼ਨੂੰ ਦਾ ਮੁਖ ਨਜ਼ਰ ਨਾ ਆਵੇ, ਪਿੱਠ ਦਾ ਹੀ ਦਰਸ਼ਨ ਹੋਵੇ। ਜਦ ਉਹ ਰੋਣ ਲੱਗਾ ਤਾਂ ਅਕਾਸ਼ ਬਾਣੀ ਹੋਈ ਕਿ ਤੂੰ ਮੇਰੇ ਸੰਤ ਨੂੰ ਪਿੱਠ ਦੇ ਕੇ ਰੋਟੀ ਖਾਧੀ ਸੀ, ਇਸ ਲਈ ਮੈਂ ਤੇਰੇ ਵੱਲੋਂ ਆਪਣਾ ਮੂੰਹ ਮੋੜ ਲਿਆ ਹੈ। ਯਥਾ—

ਸੰਤ ਅਨੰਤਹ ਅੰਤਰ ਨਾਹੀ॥

## ਲਾਲ ਲੱਭੇ

ਇਕ ਜੱਟ ਨੂੰ ਹਲ ਵਾਹੁੰਦਿਆਂ ਧਰਤੀ ਵਿਚੋਂ ਲਾਲਾਂ ਦਾ ਭਰਿਆ ਹੋਇਆ ਭਾਂਡਾ ਮਿਲਿਆ। ਉਹ ਉਹਨਾਂ ਨੂੰ ਗੁਲੇਲੇ ਵਿਚ ਰੱਖ ਕੇ ਖੇਤ ਵਿਚੋਂ ਚਿੜੀਆਂ ਨੂੰ ਉਡਾਉਂਦਾ ਰਿਹਾ। ਉਸ ਦੇ ਖੇਤਾਂ ਦੇ ਲਾਗੇ ਇਕ ਨਦੀ ਸੀ, ਉਹ ਸਾਰੇ ਉਸ ਵਿਚ ਪੈਂਦੇ ਰਹੇ। ਜਦ ਇਕ ਲਾਲ ਰਹਿ ਗਿਆ ਤਾਂ ਉਹ ਉਸ ਦੇ ਪੁੱਤਰ ਨੇ ਫੜ ਲਿਆ। ਜਦ ਉਹ ਹੱਥ ਵਿਚ ਫੜ ਕੇ ਆਪਣੇ ਘਰ ਨੂੰ ਆ ਰਿਹਾ ਸੀ ਤਾਂ ਇਕ ਜੌਹਰੀ ਨੇ ਦੇਖ ਕੇ ਮੁਲ ਲੈ ਲਿਆ ਤਾਂ ਉਹ ਜੱਟ ਪਛਤਾਉਣ ਲੱਗਾ।

ਇਸੇ ਤਰ੍ਹਾਂ ਸਾਡੇ ਸਵਾਸ ਅਮੋਲਕ ਲਾਲਾਂ ਵਾਂਗ ਹਨ, ਜੋ ਵਿਸ਼ੇ ਰੂਪੀ ਚਿੜੀਆਂ ਨੂੰ ਉਡਾਉਣ (ਭੋਗਣ) ਵਿਚ ਵਿਅਰਥ ਜਾ ਰਹੇ ਹਨ।

## ਜੋਰੁ ਨ ਜੁਗਤੀ ਛੁਟੈ ਸੰਸਾਰੁ॥

## ਸਾਖੀ—ਰਾਜੇ ਦੇ ਪੁਤਰਾਂ ਦੀ

ਇਕ ਰਾਜੇ ਦੇ ਤਿੰਨ ਪੁੱਤਰ ਕੁਸੰਗਤ ਵਿਚ ਪੈ ਕੇ ਬਦਚਲਨ ਹੋ ਗਏ। ਰਾਜੇ ਨੇ ਵਜ਼ੀਰ ਨੂੰ ਕਿਹਾ ਕਿ ਇਨ੍ਹਾਂ ਨੂੰ ਸਤਿਸੰਗਤ ਵਿਚ ਲਾ ਕੇ ਰਾਜਨੀਤੀ ਸਿਖਾਓ, ਤਾਂ ਕਿ ਉਨ੍ਹਾਂ ਨੂੰ ਰਾਜ ਦੇ ਕੇ ਮੈਂ ਆਪਣੀ ਚੌਥੀ ਅਵਸਥਾ ਪ੍ਰਮਾਰਥ ਵੱਲ ਲਾਵਾਂ। ਵਜ਼ੀਰ ਨੇ ਜੁਗਤੀ ਨਾਲ ਉਹਨਾਂ ਤਿੰਨਾਂ ਦੇ ਐਬ ਦੂਰ ਕਰ ਦਿੱਤੇ।

ਵੱਡਾ ਲੜਕਾ ਵੇਸਵਾਗਾਮੀ ਸੀ। ਉਸ ਨੂੰ ਵਜ਼ੀਰ ਨੇ ਕਿਹਾ ਕਿ ਆਪ ਸਵੇਰ ਵੇਲੇ ਜਾ ਕੇ ਕੰਜਰੀ ਨੂੰ ਦੇਖੋ। ਉਸ ਨੇ ਜਦ ਜਾ ਕੇ ਵੇਖਿਆ ਤਾਂ ਕੰਜਰੀ

ਕੋਲ ਹੁੱਕਾ ਅਤੇ ਥੁੱਕ ਪਿਆ ਹੋਇਆ ਸੀ। ਵੇਸ ਮੈਲਾ ਅਤੇ ਸਿਰ ਖੁਲ੍ਹਾ ਹੋਇਆ ਵੇਖ ਕੇ ਉਹ ਉਪਰਾਮ ਹੋ ਗਿਆ ਅਤੇ ਆਪਣੀ ਇਸਤ੍ਰੀ ਨਾਲ ਪਿਆਰ ਕਰਨ ਲੱਗ ਪਿਆ। ਇਸਦਾ ਭਾਵ ਇਹ ਹੈ ਕਿ ਵਸਤੂ ਵੀਚਾਰ ਨਾਲ ਕੰਮ ਦਾ ਅਭਾਵ ਹੁੰਦਾ ਹੈ।

ਦੂਸਰਾ ਪੁੱਤਰ ਸ਼ਰਾਬੀ ਸੀ। ਉਸ ਨੂੰ ਵਜ਼ੀਰ ਨੇ ਸਵੇਰੇ ਸ਼ਰਾਬ ਦੀ ਦੁਕਾਨ 'ਤੇ ਘੱਲਿਆ। ਉਥੇ ਸ਼ਰਾਬੀ ਆਦਮੀ ਨਾਲੀਆਂ ਵਿਚ ਪਏ ਹੋਏ ਸਨ। ਕਿਸੇ ਦਾ ਮੂੰਹ ਕੁੱਤਾ ਚੱਟ ਰਿਹਾ ਸੀ। ਕਿਸੇ ਨੇ ਉਲਟੀਆਂ ਕਰਕੇ ਆਪਣੇ ਕਪੜੇ ਖਰਾਬ ਕਰ ਲਏ ਸਨ ਅਤੇ ਮੱਖੀਆਂ ਭਿਣਕ ਰਹੀਆਂ ਸਨ। ਇਸ ਤਰ੍ਹਾਂ ਦੀ ਹਾਲਤ ਵੇਖ ਕੇ ਉਸ ਨੂੰ ਭੀ ਸ਼ਰਾਬ ਤੋਂ ਗਿਲਾਨੀ ਹੋ ਗਈ।

ਤੀਸਰਾ ਪੁੱਤਰ ਜੁਆਰੀਆ ਸੀ। ਉਸ ਨੇ ਵਜ਼ੀਰ ਦੇ ਕਹਿਣੇ ਪਰ ਸ਼ਹਿਰ ਦੇ ਜੁਆਰੀਆਂ ਦਾ ਇਕ ਜਲਸਾ ਕੀਤਾ। ਜਦ ਉਹ ਸਾਰੇ ਇਕੱਠੇ ਹੋਏ ਤਾਂ ਉਹਨਾਂ ਵਿਚ ਕਈ ਸ਼ਾਹੂਕਾਰਾਂ ਦੇ ਲੜਕੇ ਸਨ ਜਿਨ੍ਹਾਂ ਨੇ ਜੂਏ ਵਿਚ ਘਰ ਬਾਰ ਅਤੇ ਦੌਲਤ ਹਾਰ ਦਿੱਤੀ ਸੀ। ਉਹਨਾਂ ਨੂੰ ਦੇਖ ਕੇ ਉਸ ਨੂੰ ਭੀ ਡਰ ਪੈਦਾ ਹੋ ਗਿਆ ਤੇ ਉਸ ਨੇ ਜੂਆ ਛੱਡ ਦਿੱਤਾ।

ਇਸ ਤਰ੍ਹਾਂ ਤਿੰਨਾਂ ਨੇ ਵਿਕਾਰ ਛੱਡ ਦਿੱਤੇ। ਫਿਰ ਉਨ੍ਹਾਂ ਨੂੰ ਵਜ਼ੀਰ ਨੇ ਰਾਜਨੀਤੀ ਦਾ ਕੰਮ ਸਿਖਾਇਆ ਅਤੇ ਰਾਜਾ ਉਨ੍ਹਾਂ ਨੂੰ ਆਪਣਾ ਰਾਜ ਦੇ ਕੇ ਆਪ ਬਾਨਪ੍ਰਸਤ ਹੋ ਕੇ ਭਜਨ ਸਿਮਰਨ ਕਰਕੇ ਮੁਕਤ ਹੋਇਆ। ਯਥਾ—

*ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥*
*ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ॥*

ਤਾਂ ਤੇ ਜੁਗਤੀ ਨਾਲ ਸਭ ਵਿਕਾਰ ਦੂਰ ਹੋ ਜਾਂਦੇ ਹਨ ਪਰ ਜੋਰ ਨਾਲ ਇਹਨਾਂ ਤੋਂ ਨਹੀਂ ਛੁਟ ਸਕਦਾ।

## ਵਿਦਿਆ ਵੀਚਾਰੀ ਤਾਂ ਪਰਉਪਕਾਰੀ

## ਸਾਖੀ ਅਕਬਰ ਪਾਤਸ਼ਾਹ ਦੀ—

ਅਕਬਰ ਪਾਤਸ਼ਾਹ ਨੇ ਬੀਰਬਲ ਵਜ਼ੀਰ ਨੂੰ ਤਿੰਨ ਪ੍ਰਸ਼ਨ ਕੀਤੇ—

੧. ਸਭ ਤੋਂ ਚੰਗਾ ਜਲ ਕੇਹੜਾ ਹੈ?

੨-ਕੇਹੜਾ ਫਲ ਸਭ ਤੋਂ ਮਿੱਠਾ ਹੈ?

੩. ਕੌਣ ਬਲ ਸਭ ਤੋਂ ਵੱਡਾ ਹੈ?

ਬੀਰਬਲ ਨੂੰ ਦੇਵੀ ਦਾ ਵਰ ਸੀ, ਉਸ ਨੇ ਉਤਰ ਦਿੱਤਾ—

੧. ਗੰਗਾ ਜਲ ਅੰਮ੍ਰਿਤ ਦੇ ਸਮਾਨ ਹੈ।

੨. ਅੰਬ ਦਾ ਫਲ ਸਭ ਤੋਂ ਮਿੱਠਾ ਹੈ।

੩. ਆਪਣੀਆਂ ਬਾਹਾਂ ਦਾ ਬਲ ਵੱਡਾ ਹੈ।

ਪਾਤਸ਼ਾਹ ਨੇ ਇਹ ਉਤਰ ਪਸੰਦ ਨਾ ਕੀਤੇ। ਤਦ ਬੀਰਬਲ ਨੇ ਸੰਤਾਂ ਦੀ ਇਕ ਦਾਸੀ ਤੋਂ ਇਹਨਾਂ ਪ੍ਰਸ਼ਨਾ ਦੇ ਉਤਰ ਪੁੱਛੇ। ਉਸ ਨੇ ਪਾਤਸ਼ਾਹ ਕੋਲ ਜਾ ਕੇ ਇਹ ਉਤਰ ਦਿੱਤੇ—

੧. ਬੱਦਲਾਂ ਦਾ ਜਲ ਸਭ ਤੋਂ ਉਤਮ ਤੇ ਲਾਭਦਾਇਕ ਹੈ, ਜਿਹੜਾ ਸਮੁੰਦਰ ਵਿਚੋਂ ਨਿਕਲ ਕੇ ਮਿੱਠਾ ਹੋ ਕੇ ਖੇਤੀਆਂ ਨੂੰ ਹਰਾ ਕਰਦਾ ਹੈ।

੨. ਪੁੱਤਰ ਵਰਗਾ ਹੋਰ ਕੋਈ ਫਲ ਮਿੱਠਾ ਨਹੀਂ ਹੈ।

*ਯਥਾ*-ਪੁੱਤਰ ਨਿਸ਼ਾਨ ਹੈ।

੩. ਬੁਧੀ ਦਾ ਬਲ ਸਭ ਤੋਂ ਵੱਡਾ ਹੈ।

ਅਕਬਰ ਪਾਤਸ਼ਾਹ ਇਹ ਉਤਰ ਸੁਣ ਕੇ ਬਹੁਤ ਹੀ ਖੁਸ਼ ਹੋਇਆ ਅਤੇ ਉਸ ਨੇ ਲੜਕੀ ਨੂੰ ਬਹੁਤ ਸਾਰਾ ਇਨਾਮ ਦੇ ਕੇ ਵਿਦਾ ਕੀਤਾ।

## ਅਸਲੀ ਸ਼ਹਿਰ

ਇਕ ਵਾਰੀ ਇਕ ਜੰਗਲ ਵਿਖੇ ਘੋੜੇ 'ਤੇ ਇਕ ਸ਼ਾਹੂਕਾਰ ਜਾ ਰਿਹਾ ਸੀ।

ਤਾਂ ਉਸ ਨੇ ਪੁੱਛਿਆ ਕਿ ਹੇ ਫਕੀਰ ਸਾਈਂ ਸ਼ਹਿਰ ਕਿਸ ਪਾਸੇ ਹੈ।

ਤਾਂ ਫਰੀਦ ਜੀ ਨੇ ਮਨ ਵਿਚ ਵਿਚਾਰਿਆ ਤੇ ਕਿਹਾ ਅਸਲੀ ਸ਼ਹਿਰ ਤਾਂ ਕਬਰਾਂ ਹਨ। ਬਸ ਇਸੇ ਗੱਲ ਨੂੰ ਮੁਖ ਰੱਖਕੇ ਸ਼ਾਹੂਕਾਰ ਕਬਰਾਂ ਵਿਚ ਘੁਮਕੇ ਥੱਕ ਗਿਆ। ਪਰ ਸ਼ਹਿਰ ਕਿਧਰੇ ਵੀ ਨਜ਼ਰ ਨਾ ਆਇਆ। ਵਾਂਪਸ ਆ ਕੇ ਫਰੀਦ ਨੂੰ ਖੂਬ ਘਸੁੰਨ ਮਾਰੇ ਤੇ ਆਖਿਆ—ਤੂੰ ਮੈਨੂੰ ਹਾਸੀ ਕਰਦਾ ਹੈਂ?

ਤਿਸ ਸਮੇਂ ਫਰੀਦ ਜੀ ਆਪਣੇ ਮਨ ਦੀ ਪ੍ਰਥਾਇ ਇਸ ਸਲੋਕ ਦਾ ਉਚਾਰਨ ਕਰਦੇ ਹਨ—

*ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ॥*
*ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ॥ ੭॥*

## ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥

ਇਕ ਸਮੇਂ ਫਰੀਦ ਜੀ ਸਰਦੀ ਦੇ ਦਿਨਾਂ ਵਿਚ ਤਪ ਕਰਦੇ ਹੋਏ ਪਾਲੇ ਨਾਲ ਕੰਬਣ ਲੱਗੇ ਤਾਂ ਉਠ ਕੇ ਤੁਰ ਪਏ। ਅੱਗੇ ਇਕ ਨਗਰ ਦੇ ਨਜ਼ਦੀਕ ਭੜਭੂੰਜਾ ਦਾਣੇ ਭੁੰਨ ਰਿਹਾ ਸੀ। ਫਰੀਦ ਜੀ ਅੱਗ ਸੇਕਣ ਬੈਠ ਗਏ। ਭੁੱਖ ਲੱਗ ਰਹੀ ਸੀ, ਸੋ ਜਿਹੜਾ ਦਾਣਾ ਬਾਹਰ ਡਿਗੇ ਉਹ ਫਰੀਦ ਜੀ ਚੁੱਕ ਕੇ ਚੱਬ ਲੈਣ। ਇਹ ਦੇਖ ਕੇ ਭੜਭੂੰਜੇ ਨੇ ਕਿਹਾ ਭਾਈ ਅੱਗ ਬਾਲੀ ਜਾਹ ਅਤੇ ਨਿਸ਼ੰਗ ਹੋ ਕੇ ਬੈਠਾ ਰਹੁ।

ਫਿਰ ਫਰੀਦ ਜੀ ਦੀ ਜਦ ਅਗਨੀ ਨਾਲ ਪਾਲੇ ਦੀ ਨਵਿਰਤੀ ਅਤੇ ਦਾਣੇ ਚੱਬਣ ਨਾਲ ਕੁਝ ਤ੍ਰਿਪਤੀ ਹੋਈ ਤਾਂ ਫਰੀਦ ਜੀ ਨੂੰ ਨੀਂਦ ਆ ਗਈ। ਇਸ ਕਰਕੇ ਅਗਨੀ ਬੁਝੀ ਅਤੇ ਭੱਠੀ ਠਰ ਗਈ। ਤਦ ਭੜਭੂੰਜੇ ਨੇ ਕ੍ਰੋਧਿਤ ਹੋ ਕੇ ਗਰਮ ਗਰਮ ਕੁਢਣਾ ਫਰੀਦ ਜੀ ਦੇ ਸਿਰ 'ਪਰ ਕੱਢ ਮਾਰਿਆ। ਅਤੇ ਕਿਹਾ ਕਿਉਂ ਭਾਈ ਮੇਰੇ ਦਾਣੇ ਚੱਬ ਕੇ ਮੇਰੀ ਭੱਠੀ ਨੂੰ ਕਿਉਂ ਨਹੀਂ ਝੋਕਦਾ? ਤਦ ਫਰੀਦ ਜੀ ਨੇ ਇਸ ਸਲੋਕ ਦਾ ਉਚਾਰਨ ਕੀਤਾ—

*ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥*
*ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥*

# ਪਾਂਧੇ ਨੂੰ ਉਪਦੇਸ਼

ਦੱਖਣ ਦਿਸ਼ਾ ਵਿਖੇ ਨਰਬਦਾ ਨਦੀ ਦੇ ਕੰਢੇ 'ਪਰ ਇਕ ਸ਼ਿਵਾ ਦਾ ਮੰਦਰ ਓਅੰਕਾਰ ਨਾਮ ਕਰਕੇ ਹੈ। ਉਸ ਮੰਦਰ ਵਿਚ ਸਾਹਿਬ ਚੰਦ ਪਾਂਧਾ ਬਾਲਕਿਆਂ ਨੂੰ ਸ਼ਾਸਤਰੀ ਅੱਖਰ ਪੜ੍ਹਾ ਰਿਹਾ ਸੀ। ਉਸ ਪਾਂਧੇ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ, 'ਹੇ ਪਾਂਧੇ, ਇਨ੍ਹਾਂ ਅੱਖਰਾਂ ਦਾ ਅਰਥ ਤਥਾ ਸਿਧਾਂਤ ਭੀ ਜਾਣਦੇ ਹੋ। ਪਾਂਧੇ ਨੇ ਕਿਹਾ, ਜੀ ਮੈਂ ਸਿਧਾਂਤ ਨਹੀਂ ਜਾਣਦਾ। ਤਾਂ ਸ੍ਰੀ ਗੁਰੂ ਨਾਨਕ ਜੀ ਨੇ ਕਿਹਾ ਕਿ ਹੇ ਪਾਂਧੇ ਤੂੰ ਸ੍ਰਵਨ ਕਰ ਤੈਨੂੰ ਅਸੀਂ ਅੱਖਰਾਂ ਦਾ ਸਿਧਾਂਤ ਸੁਣਾਉਂਦੇ ਹਾਂ। ਯਥਾ—

*ਸੁਣਿ ਪਾਡੇ ਕਿਆ ਲਿਖਹੁ ਜੰਜਾਲਾ॥*
*ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ॥*

# ਰਾਧਕਾ ਕ੍ਰਿਸ਼ਨ

ਰਾਧਕਾ ਹਰ ਵੇਲੇ ਕ੍ਰਿਸ਼ਨ ਭਗਵਾਨ ਜੀ ਦੇ ਚਰਨਾਂ ਦਾ ਧਿਆਨ ਆਪਣੇ ਹਿਰਦੇ ਵਿਚ ਰੱਖਦੀ ਸੀ। ਜਿਸ ਵੇਲੇ ਕ੍ਰਿਸ਼ਨ ਭਗਵਾਨ ਦੁਆਰਕਾ ਤੋਂ ਚੱਲ ਕੇ ਕੁਰਖੇਤਰ ਆਏ ਤਾਂ ਰਾਧਕਾ ਵੀ ਗੋਪੀਆਂ ਸਹਿਤ ਬ੍ਰਿਜ ਤੋਂ ਚੱਲ ਕੇ ਕੁਰਖੇਤ੍ਰ ਆਈ। ਉਸ ਵੇਲੇ ਕ੍ਰਿਸ਼ਨ ਭਗਵਾਨ ਜੀ ਨੇ ਰੁਕਮਣੀ ਦੇ ਸਾਹਮਣੇ ਰਾਧਕਾ ਦੀ ਬਹੁਤ ਉਪਮਾ ਕੀਤੀ ਪਰ ਰੁਕਮਣੀ ਸਹਾਰ ਨ ਸਕੀ। ਰਾਧਕਾ ਦਾ ਮੂੰਹ ਸਾੜਨ ਵਾਸਤੇ ਰੁਕਮਣੀ ਨੇ ਗਰਮ ਦੁੱਧ ਉਸ ਨੂੰ ਜ਼ਬਰਦਸਤੀ ਪਿਲਾਇਆ। ਉਸ ਨਾਲ ਰਾਧਕਾ ਦਾ ਮੂੰਹ ਤਾਂ ਨਾ ਸੜਿਆ। ਹਿਰਦੇ ਵਿਚ ਜੋ ਭਗਵਾਨ ਕ੍ਰਿਸ਼ਨ ਜੀ ਦੇ ਚਰਨ ਵਸਦੇ ਸਨ, ਉਹਨਾਂ ਚਰਨਾਂ 'ਤੇ ਗਰਮ ਦੁੱਧ ਪੈ ਗਿਆ। ਜਿਸ ਕਰਕੇ ਭਗਵਾਨ ਦੇ ਚਰਨਾਂ 'ਤੇ ਛਾਲੇ ਪੈ ਗਏ।

ਜਿਸ ਵੇਲੇ ਕ੍ਰਿਸ਼ਨ ਜੀ ਰੁਕਮਣੀ ਦੇ ਪਾਸ ਆਏ ਤਾਂ ਚਰਨਾਂ 'ਪਰ ਛਾਲੇ ਪਏ ਦੇਖ ਕੇ ਰੁਕਮਣੀ ਨੇ ਪੁੱਛਿਆ ਇਹ ਛਾਲੇ ਕਿਵੇਂ ਪਏ ਹਨ। ਕ੍ਰਿਸ਼ਨ ਭਗਵਾਨ ਜੀ ਨੇ ਕਿਹਾ ਤੇਰੇ ਗਰਮ ਦੁੱਧ ਨਾਲ ਪਏ ਹਨ। ਰੁਕਮਣੀ ਨੇ ਪੁੱਛਿਆ, ਉਹ ਕਿਵੇਂ? ਕ੍ਰਿਸ਼ਨ ਭਗਵਾਨ ਨੇ ਕਿਹਾ, ਤੂੰ ਈਰਖਾ ਕਰਕੇ ਰਾਧਾ ਨੂੰ ਗਰਮ ਦੁੱਧ ਪਿਲਾਇਆ ਹੈ। ਰਾਧਾ ਦੇ ਹਿਰਦੇ ਵਿਚ ਮੇਰੇ ਚਰਨ ਨਿਵਾਸ ਕਰ ਰਹੇ ਸਨ। ਗਰਮ ਦੁੱਧ ਪੈਣ ਨਾਲ ਮੇਰੇ ਪੈਰਾਂ 'ਪਰ ਛਾਲੇ ਪੈ ਗਏ ਹਨ।

# ਮਰਿਆ ਬੱਚਾ ਜੀਊਂਦਾ ਕੀਤਾ

ਇਕ ਵਾਰੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਅਜੇ ਬਾਲਕ ਅਵਸਥਾ ਵਿਚ ਹੀ ਸਨ ਅਤੇ ਪਟਨੇ ਸਾਹਿਬ ਵਿਚ ਬੱਚਿਆ ਨਾਲ ਕਈ ਤਰ੍ਹਾਂ ਦੇ ਕੌਤਕ ਕਰਦੇ ਹਨ। ਇਕ ਦਿਨ ਬੱਚਿਆਂ ਨਾਲ ਜਮਨਾ ਦੇ ਵਿਚ ਪਾਣੀ ਉਛਾਲਣ ਦੀ ਖੇਡ ਕਰ ਰਹੇ ਸਨ ਤਾਂ ਕੰਨਾਂ ਵਿਚ ਇਕ ਬੜੀ ਦਰਦ ਭਰੀ ਆਵਾਜ਼ ਕਿਸੇ ਮਾਈ ਦੇ ਵਿਰਲਾਪ ਕਰਨ ਦੀ ਆਈ। ਨਰਮ ਦਿਲ ਪਾਤਸ਼ਾਹ ਅਵਾਜ਼ ਸਹਾਰ ਨਾ ਸਕੇ ਤੇ ਝੱਟ ਬਾਹਰ ਨਿਕਲ ਆਏ ਅਤੇ ਮਾਈ ਕੋਲ ਜਾ ਕੇ ਵੇਖਿਆ ਉਸ ਦੇ ਅੱਗੇ ਉਸ ਦਾ ਪੁੱਤਰ ਪਿਆ ਸੀ। ਆਪ ਦਾ ਦਿਲ ਡਾਢਾ ਦ੍ਰਵਿਆ ਤੇ ਕਹਿਣ ਲੱਗੇ ਮਾਈ ! ਤੂੰ ਰੋਂਦੀ ਕਿਉਂ ਹੈਂ? ਉਸ ਨੇ ਕਿਹਾ, 'ਸੱਚੇ ਪਾਤਸ਼ਾਹ ਜੀਉ! ਆਹ ਮੇਰਾ ਪੁੱਤਰ ਹੁਣੇ ਚੰਗਾ ਭਲਾ ਸੀ। ਦੇਖੋ ਹੁਣ ਬੋਲਦਾ ਵੀ ਨਹੀਂ ਤੇ ਸਾਹ ਵੀ ਨਹੀਂ ਲੈਂਦਾ। ਆਪ ਕ੍ਰਿਪਾ ਕਰੋ।' ਤਾਂ ਸਤਿਗੁਰੂ ਜੀ ਦੇ ਦਿਲ ਵਿਚ ਬੜਾ ਤਰਸ ਆਇਆ ਅਤੇ ਕਹਿਣ ਲੱਗੇ, ਸਾਹ ਤਾਂ ਆਉਂਦਾ ਪਿਆ ਹੈ। ਆਹ ਦੇਖ ਮਾਈ ! ਇਹ ਤਾਂ ਜੀਊਂਦਾ ਹੈ।

ਇਹ ਕੌਤਕ ਤੱਕ ਕੇ ਲੋਕ ਹੈਰਾਨ ਹੋ ਗਏ ਅਤੇ ਮਾਈ ਵੀ ਚਰਨਾਂ 'ਤੇ ਡਿਗ ਪਈ ਅਤੇ ਮੁਖੋਂ ਇਹ ਆਖੀ ਜਾਵੇ ਧੰਨ ਬਾਲਾ ਪ੍ਰੀਤਮ ! ਧੰਨ ਬਾਲਾ ਪ੍ਰੀਤਮ! ਸਿੱਖਾਂ ਨੇ ਕਿਹਾ ਇਹ ਤਾਂ ਉਹੋ ਹੀ ਗੁਰੂ ਅਮਰਦਾਸ ਜੀ ਵਾਲੀ ਜੋਤ ਹੈ, ਦਇਆ ਵੀ ਉਹੋ ਹੀ ਹੈ। ਉਹੋ ਉਪਕਾਰ ਕਰਨ ਵਾਲੀ ਸਮਰੱਥਾ ਇਨ੍ਹਾਂ

ਦੇ ਵਿਚ ਹੈ। ਜਿਨ੍ਹਾਂ ਨੇ ਮਰੇ ਬੱਚੇ ਨੂੰ ਜਿਵਾ ਦਿੱਤਾ ਹੈ।

## ਜ਼ਬਾਨ ਦਾ ਰਸ

*ਸਗਲ ਬੋਲਨ ਕੇ ਮਾਹਿ ਬੀਚਾਰ॥*

ਇਕ ਮੁਸਾਫਰ ਥੋੜ੍ਹੇ ਜਿਹੇ ਕੱਚੇ ਚਾਵਲ ਲੈ ਕੇ ਕਿਸੇ ਮਾਈ ਦੇ ਘਰ ਚਲਾ ਗਿਆ। ਤੇ ਜਾ ਕੇ ਕਹਿਣ ਲੱਗਾ ਹੇ ਮਾਈ ! ਮੇਰੇ ਪੇਟ ਵਿਚ ਵਿਗਾੜ ਹੈ। ਆਪ ਕ੍ਰਿਪਾ ਕਰਕੇ ਇਹ ਚਾਵਲ ਰਿੰਨ੍ਹ ਦੇਵੋ। ਮਾਈ ਨੂੰ ਦਯਾ ਆਈ। ਉਸ ਚਾਵਲ ਲੈ ਕੇ ਪਤੀਲੇ ਵਿਚ ਪਾ ਕੇ ਚੁਲ੍ਹੇ 'ਤੇ ਧਰ ਦਿੱਤੇ। ਮੁਸਾਫਰ ਬੈਠ ਗਿਆ।

ਉਸ ਮਾਈ ਦੇ ਵੇਹੜੇ ਵਿਚ ਇਕ ਮੱਝ ਬੱਝੀ ਹੋਈ ਸੀ। ਮਾਈ ਦੇ ਘਰ ਦੀ ਡਿਉੜੀ ਦਾ ਦਰਵਾਜ਼ਾ ਛੋਟਾ ਤੇ ਭੀੜਾ ਸੀ, ਇਹ ਵੇਖ ਕੇ ਮੁਸਾਫਰ ਕਹਿਣ ਲੱਗਾ, ਹੇ ਮਾਈ ! ਤੇਰੇ ਘਰ ਦਾ ਦਰਵਾਜ਼ਾ ਛੋਟਾ ਤੇ ਭੀੜਾ ਹੈ ਤੇ ਜੇਕਰ ਇਹ ਤੁਹਾਡੀ ਮੱਝ ਮਰ ਜਾਵੇਗੀ ਤਾਂ ਇਸ ਨੂੰ ਕਿਸ ਤਰ੍ਹਾਂ ਬਾਹਰ ਕੱਢੋਗੇ?

ਇਹ ਸੁਣ ਕੇ ਮਾਈ ਨੂੰ ਬੜਾ ਗੁੱਸਾ ਆਇਆ ਤੇ ਕ੍ਰੋਧ ਦੇ ਨਾਲ ਅੱਧ ਪੱਕੇ ਚਾਵਲ ਮੁਸਾਫਰ ਦੀ ਝੋਲੀ ਵਿਚ ਪਾ ਦਿੱਤੇ ਤੇ ਕਹਿਣ ਲੱਗੀ ਮੇਰੇ ਘਰੋਂ ਨਿਕਲ ਜਾ। ਮੁਸਾਫਰ ਚਾਵਲ ਲੈ ਕੇ ਤੁਰ ਪਿਆ ਰਸਤੇ ਵਿਚ ਜਾਂਦੇ ਹੋਏ ਕਿਸੇ ਭਗਤ ਨੇ ਪੁੱਛਿਆ ਕਿ ਇਹ ਤੇਰੀ ਝੋਲੀ ਵਿਚ ਕੀ ਪਿਆ ਚੋਂਦਾ ਪਿਆ ਹੈ? ਤਾਂ ਮੁਸਾਫਰ ਨੇ ਕਿਹਾ ਮੇਰੀ ਜ਼ਬਾਨ ਦਾ ਰਸ ਚੋਂਦਾ ਪਿਆ ਹੈ। ਭਾਵ—ਸਗਲ ਬੋਲਨ ਕੇ ਮਾਹਿ ਬੀਚਾਰ ਕਰਨਾ ਉਚਿਤ ਹੈ।

## ਸ਼ੇਰ ਜ਼ਿੰਦਾ ਕੀਤਾ।

*ਸਗਲ ਬੋਲਨ ਕੇ ਮਾਹਿ ਬੀਚਾਰ॥*

ਇਕ ਬ੍ਰਾਹਮਣ ਦੇ ਚਾਰ ਲੜਕੇ ਕਾਸ਼ੀ ਪੁਰੀ ਵਿਚ ਪੜ੍ਹਨ ਗਏ ਹੋਏ ਸਨ। ਜਦ ਉਹ ਚੰਗੀ ਤਰ੍ਹਾਂ ਵਿੱਦਿਆ ਪੜ੍ਹ ਕੇ ਆਪਣੇ ਨਗਰ ਨੂੰ ਆ ਰਹੇ ਸਨ, ਤਦ ਰਸਤੇ ਵਿਚ ਉਨ੍ਹਾਂ ਨੇ ਇਕ ਸ਼ੇਰ ਦੀ ਹੱਡੀ ਪਈ ਹੋਈ ਦੇਖੀ। ਤਾਂ

ਆਪਸ ਵਿਚ ਕਹਿਣ ਲੱਗੇ ਕਿ ਅੱਜ ਆਪਣੀ ਵਿੱਦਿਆ ਪੜ੍ਹੀ ਹੋਈ ਦੀ ਅਜਮਾਇਸ਼ ਕਰ ਲਈਏ।

ਇਕ ਲੜਕੇ ਨੇ ਆਪਣੀ ਵਿੱਦਿਆ ਦੇ ਬਲ ਨਾਲ ਸ਼ੇਰ ਦੀਆਂ ਸਾਰੀਆਂ ਹੱਡੀਆਂ ਇਕੱਠੀਆਂ ਕਰ ਲੀਤੀਆਂ। ਦੂਸਰੇ ਨੇ ਵਿੱਦਿਆ ਦੇ ਬਲ ਨਾਲ ਸ਼ੇਰ ਦੀ ਖਲੜੀ ਵਿਚ ਹੱਡੀਆਂ ਸਿਲਸਿਲੇ ਵਾਰ ਜੋੜ ਦਿੱਤੀਆਂ। ਤੀਸਰੇ ਨੇ ਵਿੱਦਿਆ ਦੇ ਬਲ ਨਾਲ ਸ਼ੇਰ ਦੇ ਸਾਰੇ ਅੰਗ ਬਣਾ ਦਿੱਤੇ ਭਾਵ-ਹੂ-ਬ-ਹੂ ਸ਼ੇਰ ਬਣ ਗਿਆ। ਚੌਥੇ ਨੇ ਮੰਤਰਾਂ ਨੂੰ ਪੜ੍ਹ ਕੇ ਸ਼ੇਰ ਦੀ ਲੋਥ ਵਿਚ ਜਾਨ ਪਾ ਦਿੱਤੀ। ਭਾਵ-ਉਸੀ ਵੇਲੇ ਸ਼ੇਰ ਜ਼ਿੰਦਾ ਹੋ ਗਿਆ। ਤੇ ਉਸੀ ਵੇਲੇ ਸ਼ੇਰ ਨੇ ਭਬਕ ਕੇ ਉਹਨਾਂ ਚਵ੍ਹਾਂ ਲੜਕਿਆਂ ਨੂੰ ਖਾ ਲੀਤਾ।

ਭਾਵ ਇਹ ਹੈ ਕਿ ਯਦੀ ਉਹ ਬ੍ਰਾਹਮਣ ਦੇ ਲੜਕੇ ਵਿਚਾਰ ਕਰਦੇ ਕਿ ਇਹ ਸ਼ੇਰ ਜ਼ਿੰਦਾ ਹੋ ਗਿਆ ਤਾਂ ਸਾਨੂੰ ਮਾਰ ਦੇਵੇਗਾ। ਤਾਂ ਉਹ ਲੜਕੇ ਸ਼ੇਰ ਨੂੰ ਕਿਉਂ ਜ਼ਿੰਦਾ ਕਰਦੇ ਅਤੇ ਆਪਣੀ ਨਾਸ ਕਿਉਂ ਕਰਾਉਂਦੇ। ਭਾਵ ਇਹ ਹੈ ਕਿ ਉਹ ਵਿਚਾਰ ਤੋਂ ਹੀਨ ਸਨ, ਵਿੱਦਿਆ ਪੜ੍ਹੀ ਕਿਸ ਲੇਖੇ? ਜੇ ਵਿਚਾਰ ਵਾਲੀ ਬੁਧੀ ਨਾ ਹੋਵੇ। ਇਸ ਲਈ ਹਰ ਇਕ ਕੰਮ ਕਰਨ ਲੱਗਿਆਂ ਵਿਚਾਰ ਕਰਨੀ ਜ਼ਰੂਰੀ ਹੈ।

*ਗਨਿਕਾ ਚੜ੍ਹੀ ਬਿਮਾਨ, ਕਮਾਈ ਕਿਆ ਕਰੀ।*
*ਅਜਾਮਲ ਕਵਨ ਪੁਨੀਤ, ਜੁ ਗਇਆ ਸੁਰਗਾਪੁਰੀ।*
*ਹਰੀ ਚੰਦ ਵਿਕਾਣਾ, ਜਾਇ ਚੰਡਾਲ ਘਰਿ।*
*ਵਜੀਦਾ ਕੌਣ ਸਾਈਂ ਨੋ ਆਖੈ, ਐਉਂ ਨਹੀਂ ਐਂਵ ਕਰ।*

**ਸਮਾਪਤ**

